# ਗੁਰੂ ਪੂਜਨ ਸੰਗੀਤ ਸੰਮੇਲਨ

















21 ਜੁਲਾਈ 2023 ਨੂੰ ਤ੍ਰਿਵੇਣੀ ਕਲਾ ਸੰਗਮ ਦਿੱਲੀ ਦੇ ਆਡੀਟੋਰੀਅਮ ਵਿੱਚ ਕਲਾਸੀਕਲ ਕ੍ਰੀਏਸ਼ਨ ਸੰਗੀਤ ਅਕਾਡਮੀ ਵਲੋਂ ਗੁਰੂ ਪੂਜਨ ਸੰਗੀਤ ਸੰਮੇਲਨ ਕਰਵਾਇਆ ਗਿਆ ਜਿਸ ਵਿੱਚ ਪੰਡਤ ਹਰਸ਼ ਨਰਾਇਣ (ਸਾਰੰਗੀ), ਉਸਤਾਦ ਦਵੇਂਦਰ ਸਿੰਘ (ਤਬਲਾ), ਰਾਗੀ ਇੰਦਰਜੀਤ ਸਿੰਘ (ਗਾਇਨ), ਰਾਗੀ ਅਵਤਾਰ ਸਿੰਘ (ਗਾਇਨ), ਰਾਗੀ ਈਸ਼ਵਰ ਸਿੰਘ (ਤਬਲਾ) ਅਤੇ ਅਕਾਡਮੀ ਦੇ ਸਿੱਖਿਆਰਥੀਆਂ ਨੇ ਗਾਇਨ, ਤਾਰ ਸ਼ਹਿਨਾਈ ਅਤੇ ਤਬਲਾ ਵਾਦਨ ਦੀ ਕਲਾ ਦਾ ਪ੍ਰਦਰਸ਼ਨ ਕੀਤਾ।

# ਵਰਿਆਮ


ਅਗਸਤ 2023

ਜਿਲਦ-48

ਅੰਕ- 10

ਬਾਨੀ ਸੰਪਾਦਕ
ਸ੍ਰ. ਜਗਦੀਸ਼ ਸਿੰਘ 'ਵਰਿਆਮ'
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ

ਸੰਪਰਕ : 98786-16996, 98143-18720



| ਦਫਤਰ ਦਾ ਪਤਾ: | Office Address : |
| --- | --- |
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |


## ਵਰਿਆਮ ਦੇ ਦਰ

| | |
| --- | --- |
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।



## ਤਤਕਰਾ




**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City



E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com

ਸੰਪਾਦਕੀ

# ਤੇਰਾ ਅੰਤੁ ਨ ਜਾਣਾ

ਪੰਜ ਦਰਿਆਵਾਂ ਦੀ ਧਰਤੀ – ਪੰਜਾਬ। 1947 ਦੀ ਦੇਸ ਵੰਡ ਨੇ ਪੰਜਾਬ ਦੇ ਪੰਜ ਦਰਿਆ ਵੀ ਵੰਡ ਦਿੱਤੇ, ਪਰ ਪੰਜਾਬ ਆਪਣੇ ਦਰਿਆਵਾਂ ਦੇ ਨਾਂ ਤੇ ਅਜੇ ਵੀ ਜਿਊਂਦਾ ਹੈ, ਭਾਵੇਂ ਇਸ ਨੂੰ ਚੜ੍ਹਦਾ ਪੰਜਾਬ ਅਤੇ ਲਹਿੰਦਾ ਪੰਜਾਬ ਦਾ ਨਾਂ ਦੇ ਦਿੱਤਾ ਗਿਆ ਹੈ। ਪੰਜਾਬ ਗੁਰੂਆਂ ਦੀ ਧਰਤੀ ਹੈ। ਗੁਰੂਆਂ ਦੇ ਅਸ਼ੀਰਵਾਦ ਅਤੇ ਹਿੰਮਤ ਸਦਕਾ ਪੰਜਾਬ ਸਦਾ ਹੀ ਆਪਣੇ ਉੱਤੇ ਆਉਣ ਵਾਲੀਆਂ ਮੁਸੀਬਤਾਂ – ਚਾਹੇ ਸਿਆਸੀ ਪਾੜਾ ਹੋਵੇ, ਚਾਹੇ ਬਾਹਰਲੇ ਹਮਲਾਵਰਾਂ ਦਾ ਹਮਲਾ ਹੋਵੇ ਜਾਂ ਕੁਦਰਤੀ ਕਰੋਪੀ ਹੋਵੇ, ਆਪਣੇ ਭਾਈਚਾਰੇ ਅਤੇ ਰੱਬ ਦੇ ਭਾਣੇ ਵਿੱਚ ਰਹਿਣ ਦੇ ਸੁਭਾਅ ਕਾਰਨ  ਅਡਿੱਗ ਖੜ੍ਹਾ ਰਿਹਾ ਹੈ।

ਗੁਰੂ ਨਾਨਕ ਦੇਵ ਨੇ ਉਚਾਰਿਆ ਹੈ–

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥

ਅਸੀਂ ਦਿਨ ਵਿੱਚ ਘੱਟ ਤੋਂ ਘੱਟ ਇਕ ਵਾਰੀ ਤਾਂ ਇਹ ਸ਼ਲੋਕ ਪੜ੍ਹਦੇ ਤੇ ਸੁਣਦੇ ਹਾਂ ਅਤੇ ਕਾਫੀ ਹੱਦ ਤਕ ਇਸ ਦਾ ਅਰਥ ਵੀ ਸਮਝਦੇ ਹਾਂ। ਸਾਡੇ ਬਜ਼ੁਰਗ ਗੁਰਾਂ ਦੇ ਇਸ ਕਥਨ ਦਾ ਪੂਰੀ ਸ਼ਰਧਾ ਭਾਵਨਾ ਨਾਲ ਸਤਿਕਾਰ ਕਰਦੇ ਆਏ ਹਨ ਪਰ ਅੱਜ ਕਲ ਸਮੇਂ ਦੀ ਕੁਝ ਅਜਿਹੀ ਮਾਰ ਵਗੀ ਹੈ ਕਿ ਅਸੀਂ ਸਭ ਕੁਝ ਜਾਣਦੇ ਹੋਏ ਵੀ ਅਣਜਾਣ ਬਣ ਕੇ ਆਪਣਾ ਨੁਕਸਾਨ ਆਪ ਸਹੇੜ ਰਹੇ ਹਾਂ। ਭਾਵੇਂ ਅਸੀਂ ਪਹਿਲਾਂ ਨਾਲੋਂ ਜ਼ਿਆਦਾ ਪੜ੍ਹ ਲਿਖ ਗਏ ਹਾਂ, ਵਿਗਿਆਨ ਅਤੇ ਤਕਨਾਲੋਜੀ ਦੇ ਸਹਾਰੇ ਬੜੀਆਂ ਕਾਢਾਂ ਕੱਢੀਆਂ ਹਨ, ਪਰ ਕੁਦਰਤ ਨੂੰ ਵੱਸ ਨਹੀਂ ਕਰ ਸਕਦੇ। ਮਨੁੱਖ ਤਾਂ ਆਪਣੀ ਅਕਲ ਇੱਥੋਂ ਤਕ ਵੀ ਵਰਤਣ ਲੱਗ ਪਿਆ ਹੈ ਕਿ ਉਹ ਡਰੋਨ ਦੀ ਮਦਦ ਲੈ ਕੇ ਬਿਜਲਈ ਤਰੰਗਾਂ ਨਾਲ ਮੀਂਹ ਵੀ ਪਵਾ ਸਕਦਾ ਹੈ ਭਾਵੇਂ ਇਸ ਵਿੱਚ ਫਾਇਦੇ ਦੀ ਥਾਂ ਨੁਕਸਾਨ ਹੀ ਹੋਵੇ। ਪਰ ਜੇਕਰ ਮੀਂਹ ਉਸ ਦੇ ਵਸੋਂ ਬਾਹਰ ਪੈ ਜਾਵੇ ਤਾਂ ਉਸ ਦਾ ਹੱਲ ਉਸ ਕੋਲ ਅੱਜ ਦੀ ਤਰੀਕ ਵਿੱਚ ਕੋਈ ਨਹੀਂ ਹੈ। ਅਸੀਂ ਪੱਕੀਆਂ ਸੜਕਾਂ, ਪੱਕੇ ਘਰ ਅਤੇ ਪਾਣੀ ਦੇ ਨਿਕਾਸ ਦੇ ਵਧੀਆ ਸਾਧਨਾਂ ਨਾਲ ਪਾਣੀ ਦੇ ਵਹਾਅ ਨੂੰ ਤੇ ਆਪਣੇ ਹਿਸਾਬ ਨਾਲ ਮੋੜ ਸਕਦੇ ਹਾਂ ਪਰ ਮੋਹਲੇਧਾਰ ਮੀਂਹ ਨੂੰ ਰੋਕ ਨਹੀਂ ਸਕਦੇ।

ਐਸੇ ਤਰ੍ਹਾਂ ਛਤਰੀ, ਰੇਨ ਕੋਟ ਅਤੇ ਤਰਪਾਲਾਂ ਨਾਲ ਕੁਝ ਸਮੇਂ ਲਈ ਆਪਾਂ ਭਿੱਜਣ ਤੋਂ ਬਚ ਸਕਦੇ ਹਾਂ ਪਰ ਮੀਂਹ ਨੂੰ ਨਹੀਂ ਰੋਕ ਸਕਦੇ। ਅਜਿਹਾ ਹੀ ਪਿਛਲੇ ਮਹੀਨੇ ਪੰਜਾਬ, ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਦਿੱਲੀ ਵਿੱਚ ਹੋਇਆ। 8 ਤੇ 9 ਜੁਲਾਈ ਨੂੰ ਭਾਰੀ ਮੀਂਹ ਪੈਣ ਕਾਰਨ ਪੰਜਾਬ ਅਤੇ ਹਰਿਆਣਾ ਵਿੱਚ ਚਾਰੇ ਪਾਸੇ ਪਾਣੀ ਹੀ ਪਾਣੀ ਹੋ ਗਿਆ। ਇੱਥੋਂ ਤਕ ਕਿ ਚੰਡੀਗੜ੍ਹ ਅਤੇ ਮੋਹਾਲੀ ਵਰਗੇ ਵੱਡੇ ਸ਼ਹਿਰ ਜੋ ਕਿ ਆਧੁਨਿਕ ਵਿਉਂਤ ਨਾਲ ਬਣੇ ਹਨ ਵੀ ਪਾਣੀ ਦੀ ਮਾਰ ਹੇਠੋਂ ਨਹੀਂ ਬਚ ਸਕੇ। ਲਗਾਤਾਰ ਜ਼ੋਰ ਦਾ ਮੀਂਹ ਪੈਣ ਨਾਲ ਪਾਣੀ ਘਰਾਂ ਵਿੱਚ ਆ ਗਿਆ, ਜਿਸ ਨਾਲ ਕਾਫੀ ਸਮਾਨ ਦਾ ਨੁਕਸਾਨ ਹੋਇਆ। ਇਹ ਹਾਲ ਤਾਂ ਪਹਿਲੇ ਇਕ ਦੋ ਦਿਨ ਦਾ ਹੈ, ਪਰ ਉਸ ਤੋਂ ਬਾਅਦ ਜਦੋਂ ਸਤਿਲੁਜ-ਬਿਆਸ ਵਿੱਚ ਪਾਣੀ ਦਾ ਪੱਧਰ ਖਤਰੇ ਦੇ ਨਿਸ਼ਾਨ ਤੋਂ ਉੱਪਰ ਆ ਗਿਆ ਤਾਂ ਪਾਣੀ ਪੁਲਾਂ ਨੂੰ ਪਾਰ ਕਰਦਾ ਸੜਕਾਂ ਤੇ ਆ ਗਿਆ ਤੇ ਉਸ ਤੋਂ ਬਾਅਦ ਦਰਿਆਵਾਂ ਦੇ ਨਾਲ ਲਗਦੇ ਸੈਂਕੜੇ ਪਿੰਡਾਂ ’ਚ ਫੈਲ ਗਿਆ। ਘਰਾਂ, ਬਜ਼ਾਰਾਂ, ਖੇਤਾਂ ਵਿੱਚ ਪਾਣੀ ਹੀ ਪਾਣੀ ਹੋ ਗਿਆ। ਫਸਲਾਂ ਢਹਿ ਗਈਆਂ, ਫਲ ਸਬਜ਼ੀਆਂ ਪਾਣੀ ਵਿੱਚ ਡੁੱਬ ਗਏ। ਬੇਜ਼ੁਬਾਨ ਪਸ਼ੂ ਵੀ ਭੁੱਖੇ ਭਾਣੇ ਪਾਣੀ ਵਿੱਚ ਖਲੋਣ ਲਈ ਮਜਬੂਰ ਹੋ ਗਏ। ਇਹਨਾਂ ਵਿੱਚੋਂ ਕਈ ਤਾਂ ਪਾਣੀ ਵਿੱਚ ਕੇ ਮਰ ਗਏ। ਸਰਕਾਰ ਅਤੇ ਪ੍ਰਸ਼ਾਸਨ ਵਾਸਤੇ ਲੋਕਾਂ ਦੀਆਂ ਜਾਨਾਂ ਬਚਾਉਣੀਆਂ ਅਤੇ ਪਾਣੀ ਦੇ ਵਹਾਅ ਨੂੰ ਲੋਕਾਂ ਦੇ ਘਰਾਂ ਤੇ ਖੇਤਾਂ ਵਿੱਚ ਜਾਣ ਤੋਂ ਰੋਕਣਾ ਇਕ ਵੱਡੀ ਚੁਣੌਤੀ ਬਣ ਗਈ। ਪਾਣੀ ਦੇ ਜ਼ੋਰ ਨਾਲ ਨਹਿਰਾਂ ਦੇ ਬੰਨ ਵੀ ਟੁੱਟਣ ਲੱਗ ਪਏ। ਇਲਾਕੇ ਦੇ ਲੋਕਾਂ ਨੇ ਵਰ੍ਹਦੇ ਮੀਂਹ ਵਿੱਚ ਇਕੱਠੇ ਹੋ ਕੇ ਮਿੱਟੀ ਤੇ ਰੇਤ ਦੀਆਂ ਬੋਰੀਆਂ ਇਕੱਠੀਆਂ ਕਰ ਕੇ ਇਹਨਾਂ ਬੰਨਾਂ ਨੂੰ ਟੁੱਟਣ ਤੋਂ ਰੋਕਣ ਦੀਆਂ ਕੋਸ਼ਿਸ਼ਾਂ ਕੀਤੀਆਂ – ਕੁਝ ਕਾਮਯਾਬ ਰਹੀਆਂ ਤੇ ਕੁਝ ਨਾਕਾਮਯਾਬ। ਸਤਿਲੁਜ ਅਤੇ ਘੱਗਰ ਦਰਿਆਵਾਂ ਦੇ ਬੰਨ ਟੁੱਟਣ ਨਾਲ ਪੰਜਾਬ ਅਤੇ ਹਰਿਆਣਾ ਦੇ ਬਹੁਤ ਸਾਰੇ ਪਿੰਡ ਪਾਣੀ ਦੀ ਮਾਰ ਹੇਠਾਂ ਆ ਗਏ। ਇਹ ਹੀ ਹਾਲ ਦਿੱਲੀ ਵਿੱਚ ਵੀ ਹੋਇਆ। ਜਮਨਾ ਦੇ ਨਾਲ ਲਗਦੇ ਇਲਾਕਿਆਂ ਵਿੱਚ ਹੜ੍ਹ ਆ ਗਏ। ਅਸਲ ਵਿੱਚ ਇਹ ਇਲਾਕੇ ਜਮਨਾ ਦੇ ਹੀ ਸਨ ਜਿਨ੍ਹਾਂ ਵਿੱਚ ਰਿਹਾਇਸ਼ੀ ਕਲੋਨੀਆਂ ਬਣਾ ਦਿੱਤੀਆਂ ਗਈਆਂ ਹਨ।

ਪੰਜਾਬ ਦੇ ਲੋਕਾਂ ਦੀ ਹਿੰਮਤ ਦੀ ਦਾਦ ਦੇਣੀ ਬਣਦੀ ਹੈ ਜਿਨ੍ਹਾਂ ਨੇ ਬਿਨਾਂ ਕਿਸੇ ਧਰਮ ਅਤੇ ਜਾਤੀ ਦੇ ਵਿਤਕਰੇ ਦੇ ਲੋਕਾਂ ਦੀਆਂ ਜਾਨਾਂ ਬਚਾਈਆਂ। ਉਹਨਾਂ ਨੂੰ ਜ਼ਰੂਰੀ ਸਮਾਨ ਸਮੇਤ ਸੁਰੱਖਿਅਤ ਥਾਵਾਂ ਤੇ ਪਹੁੰਚਾਇਆ, ਲੰਗਰ, ਪੀਣ ਵਾਲਾ ਪਾਣੀ ਅਤੇ ਦਵਾਈਆਂ ਮੁਹੱਈਆ ਕਰਵਾਈਆਂ। ਪਰ ਅਫਸੋਸ ਇਸ ਗੱਲ ਦਾ ਹੈ ਕਿ ਐਨੀਆਂ ਕੋਸ਼ਿਸ਼ਾਂ ਦੇ ਬਾਅਦ ਵੀ ਕਈ ਜਾਨਾਂ ਚਲੀਆਂ ਗਈਆਂ। ਕਈ ਬੱਚੇ ਅਤੇ ਨੌਜਵਾਨ ਮੁੰਡੇ ਕੁੜੀਆਂ ਪਾਣੀ 'ਚ ਰੁੜ ਕੇ ਆਪਣੀ ਜਾਨ ਗਵਾ ਬੈਠੇ। ਹਿਮਾਚਲ ਪ੍ਰਦੇਸ਼ ਦੇ ਪਹਾੜੀ ਇਲਾਕਿਆਂ ਵਿੱਚ ਵੀ ਬਹੁਤ ਨੁਕਸਾਨ ਹੋਇਆ। ਜ਼ਮੀਨ ਖਿਸਕਣ ਨਾਲ ਅਤੇ ਤੇਜ਼ ਮੀਂਹ ਕਾਰਨ ਕਈ ਗੱਡੀਆਂ ਤੇ ਬੱਸਾਂ ਪਾਣੀ 'ਚ ਰੁੜ ਗਈਆਂ। ਡਰਾਈਵਰਾਂ ਦੀਆਂ ਮਿਰਤਕ ਦੇਹਾਂ ਕਈ-ਕਈ ਦਿਨਾਂ ਬਾਅਦ ਲੱਭੀਆਂ। ਜਿਹਨਾਂ ਦੇ ਜੀਅ ਇਸ ਮੁਸੀਬਤ ਵਿੱਚ ਫੱਸ ਗਏ ਜਾਂ ਜਿਹੜੇ ਗੁਆਚ ਗਏ, ਉਹਨਾਂ ਦੇ ਘਰ ਦਿਆਂ ਦਾ ਹਾਲ ਕੀ ਹੋਇਆ ਹੋਵੇਗਾ, ਇਹ ਉਹ ਹੀ ਜਾਣਦੇ ਹਨ।

ਭਾਵੇਂ ਮੌਸਮ ਵਿਭਾਗ ਨੇ ਮੀਂਹ ਪੈਣ ਦੀ ਸੰਭਾਵਨਾ ਦਰਸ਼ਾਈ ਸੀ, ਪਰ ਐਨੀ ਬੇਕਾਬੂ ਬਰਸਾਤ ਹੋਵੇਗੀ, ਇਸ ਬਾਰੇ ਆਮ ਆਦਮੀ ਤੇ ਕੀ ਸਰਕਾਰ ਨੇ ਵੀ ਅੰਦਾਜ਼ਾ ਨਹੀਂ ਲਗਾਇਆ ਸੀ।

ਡਾ. ਲਖਵਿੰਦਰ ਜੌਹਲ ਲਿਖਦੇ ਹਨ-

ਪਾਣੀ ਦੇ ਜਾਇਆਂ ਨੂੰ, ਪਾਣੀ ਮੁੜ ਮੁੜ ਆਣ ਲਤਾੜੇ<br>
ਕਦੇਂ ਪਤਾਲੀਂ ਲੁਕ ਲੁਕ ਬੈਠੇ, ਕਦੇ ਚੁਫੇਰ ਦਹਾੜੇ<br>
ਆਪੇ ਕੁਦਰਤ ਲਿਖਦੀ ਕਿਸਮਤ, ਆਪੇ ਕਾਗਜ਼ ਪਾੜੇ<br>
ਪਾਣੀ ਪਾਣੀ ਹੋਈ ਵਿਵਸਥਾ, ਕਰਦੀ ਫਿਰਦੀ ਹਾੜੇ।

ਇਹ ਸੱਚ ਹੈ ਕਿ ਜਦੋਂ ਸਾਰੇ ਪਾਸੇ ਪਾਣੀ ਹੀ ਪਾਣੀ ਵਿਖਾਈ ਦੇ ਰਿਹਾ ਸੀ ਉਦੋਂ ਸਾਰੀ ਵਿਵਸਥਾ ਢਹਿ ਢੇਰੀ ਹੋ ਗਈ ਸੀ। ਅਕਸਰ ਮਈ-ਜੂਨ ਦੇ ਮਹੀਨਿਆਂ 'ਚ ਗਰਮੀ ਦੀ ਤਪਸ਼ ਤੋਂ ਹਾਰ ਕੇ ਅਸੀਂ ਸਾਰੇ ਰੱਬ ਅੱਗੇ ਮੀਂਹ ਪੁਆਉਣ ਦੇ ਵਾਸਤੇ ਪਾਉਂਦੇ ਹਾਂ, ਪਰ ਇਸ ਸਾਲ ਇਸ ਦੀ ਜਰੂਰਤ ਹੀ ਨਹੀਂ ਪਈ। ਪਹਿਲਾਂ ਮਾਰਚ ਦੇ ਮਹੀਨੇ 'ਚ ਬੇਮੌਸਮੀ ਬਰਸਾਤ ਨੇ ਫਸਲਾਂ ਦਾ ਬੜਾ ਨੁਕਸਾਨ ਕੀਤਾ ਸੀ ਤੇ ਹੁਣ ਹਾੜ ਦੇ ਮਹੀਨੇ ਵਿੱਚ ਹੀ ਹੜ੍ਹਾਂ ਨੇ ਸਾਰਾ ਜਨ ਜੀਵਨ ਠੱਪ ਕਰ ਦਿੱਤਾ। ਸੌਣ ਭਾਦਰੋਂ 'ਚ ਕੀ ਹੋਵੇਗਾ? ਇਹ ਮਾਲਕ ਹੀ ਜਾਣਦਾ ਹੈ। ਹੁਣ ਤਾਂ ਸਕੂਲ ਬੰਦ ਕਰਨੇ ਪਏ, ਦਫਤਰਾਂ ਵਿੱਚ ਘਰੋਂ ਕੰਮ ਕਰਨ ਦੇ ਹੁਕਮ ਆ ਗਏ, ਆਵਾਜਾਈ ਠੱਪ ਹੋ ਗਈ, ਵਪਾਰ ਬੰਦ ਹੋ ਗਿਆ। ਅਸੀਂ ਸਿਰਫ ਬਚਾਅ ਕਰ ਸਕਦੇ ਹਾਂ, ਕੁਦਰਤ ਤੇ ਹੰਭਲਾ ਨਹੀਂ ਮਾਰ ਸਕਦੇ। ਪਹਿਲਾਂ ਹੀ ਇਹ ਕੁਦਰਤ ਦੇ ਉਲਟ ਤੁਰਨ ਦਾ ਨਤੀਜਾ ਹੈ, ਜੋ ਅਸੀਂ ਭੁਗਤ ਰਹੇ ਹਾਂ। ਪਿੰਡਾਂ ਵਿੱਚੋਂ ਛੱਪੜਾਂ ਤੇ ਚੋਆਂ ਨੂੰ ਖਤਮ ਕਰ ਕੇ ਰਿਹਾਇਸ਼ੀ ਕਲੋਨੀਆਂ ਬਣਾਉਣੀਆਂ, ਦਰਿਆਵਾਂ ਦੀ ਲਾਗਲੀ ਜਮੀਨ ਵਿੱਚ ਬਨਸਪਤੀ ਕਟ ਕੇ ਸ਼ਹਿਰ ਵਸਾਉਣੇ, ਰੁੱਖਾਂ ਨੂੰ ਵੱਢ ਕੇ ਫਲਾਈ ਓਵਰ, ਬਹੁ ਮੰਜਲਾ ਫਲੈਟ ਤੇ ਸ਼ਾਪਿੰਗ ਮਾਲ ਬਣਾਉਣੇ ਆਦਿ ਭਾਵੇਂ ਸੁੰਦਰੀਕਰਨ ਵਧਾਉਂਦੇ ਹਨ ਪਰ ਕੁਦਰਤ ਦੇ ਨੇਮ ਦੇ ਵਿਪਰੀਤ ਹੋ ਜਾਂਦੇ ਹਨ। ਇਸ ਸਾਰੇ ਵਰਤਾਰੇ ਤੋਂ ਸਾਨੂੰ ਕੁਝ ਸਿੱਖਣਾ ਚਾਹੀਦਾ ਹੈ। ਅੱਜ ਵੀ ਸੰਭਲ ਜਾਈਏ। ਆਪਣੇ ਰੁੱਖ, ਆਪਣੀ ਧਰਤੀ, ਆਪਣੀ ਮਿੱਟੀ ਅਤੇ ਆਪਣੇ ਹਵਾ ਪਾਣੀ ਦੀ ਸਾਂਭ ਸੰਭਾਲ ਕਰੀਏ, ਤਾਂ ਹੀ ਅਸੀਂ ਆਪਣੇ ਬੱਚਿਆਂ ਦਾ ਭਵਿਖ ਸੁਰੱਖਿਅਤ ਕਰ ਸਕਦੇ ਹਾਂ। ਵਰਤਮਾਨ ਵਾਸਤੇ ਤਾਂ ਰਣਜੀਤ ਕੌਰ (ਯਮੁਨਾ ਨਗਰ) ਦੁਆਰਾ ਲਿਖੀ ਇਹ ਕਵਿਤਾ ਪੰਜਾਬ ਦੇ ਜਾਇਆਂ ਨੂੰ ਹਿੰਮਤ ਦੇਵੇਗੀ-

ਚਲ ਉੱਠ,<br>
ਫਿਰ ਤੋਂ ਇਮਤਿਹਾਨ ਆ ਗਿਆ ਤੇਰਾ,<br>
ਮਾਰ ਹੰਭਲਾ, ਇਮਤਿਹਾਨ ਚ ਆਏ ਸਵਾਲਾਂ ਨੂੰ ਕਰ ਲੈ ਹੱਲ,<br>
ਇਸ ਵਾਰ ਬਹੁਤ ਪਾਣੀ ਆਇਆ ਏ,<br>
ਤੇਰੇ ਹਿੱਸੇ,<br>
ਤੇਰੀਆਂ ਫਸਲਾਂ, ਤੇਰੀਆਂ ਉਮੀਦਾਂ, ਤੇਰੀ ਮਿਹਨਤ ਤੇ ਫਿਰ ਗਿਆ,<br>
ਪਰ ਤੂੰ ਜਿਗਰੇ ਵਾਲ਼ਾ ਏਂ,<br>
ਕਦੇ ਅੱਖਾਂ ਚ ਪਾਣੀ ਨਈਂ ਆਉਣ ਦਿੰਦਾ,

ਤੇਰੇ ਹਿੱਸੇ ਅੱਥਰੂ ਪੂੰਝਣ ਦਾ ਜ਼ਿੰਮਾ ਆਇਆ ਏ।
ਤੂੰ ਸ਼ੇਰ ਏਂ, ਦਲੇਰ ਏਂ,
ਤੂੰ ਕੱਢ ਲੈਂਦਾ ਏਂ, ਹਰ ਮੁਸ਼ਕਿਲ ਦਾ ਹੱਲ,
ਆਉਂਦਾ ਏ ਤੈਨੂੰ, ਭਾਰੂ ਤੇ ਮਾਰੂ ਹਾਲਾਤਾਂ ਚ ਵੀ ਜਿਉਣ ਦਾ ਵਲ,
ਬਸ ਇੱਕ ਦੂਜੇ ਦੀ ਬਾਂਹ ਫੜਨ ਦੀ ਦੇਰ ਹੈ,
ਤੂੰ ਜਿੱਤ ਜਾਣਾ ਏ,
ਇਹ ਵੀ ਇਮਤਿਹਾਨ।
ਤੂੰ ਪੰਜਾਬ ਏ, ਗੁਰੂਆਂ ਦੇ ਨਾਮ ਤੇ ਜਿਉਣ ਵਾਲਾ,
ਤੇਰੇ ਹਿੱਸੇ ਹਿੰਮਤ, ਦਲੇਰੀ ਤੇ ਹੱਲਾਸ਼ੇਰੀ ਬਥੇਰੀ ਆਈ ਏ,
ਤੂੰ ਜੁੱਗ ਜੁੱਗ ਜੀਵੇਂ...।
ਸਾਡੇ ਵੱਲੋਂ ਤਾਂ ਅਕਾਲ ਪੁਰਖ ਅੱਗੇ ਇਹੀ ਅਰਦਾਸ ਹੈ– ਰੱਬਾ ਮਿਹਰ ਕਰੀਂ ਕਿਉਂਕਿ ਸਾਡੀ ਆਸਥਾ ਹੈ ਕਿ–
ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ॥
ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ
ਤੂੰ ਆਪੇ ਸਰਬ ਸਮਾਣਾ॥

**-ਰਜਵੰਤ ਕੌਰ**

---

# ਸ੍ਰ. ਹਰਭਜਨ ਸਿੰਘ ਹੁੰਦਲ ਨੂੰ ਸ਼ਰਧਾਂਜਲੀ



ਬਹੁ ਪੱਖੀ ਕਵੀ, ਚਿੰਤਕ, ਲੇਖਕ ਅਤੇ ਅਨੁਵਾਦਕ ਸ. ਹਰਭਜਨ ਸਿੰਘ ਹੁੰਦਲ 9 ਜੁਲਾਈ 2013 ਨੂੰ ਸਦੀਵੀ ਵਿਛੋੜਾ ਦੇ ਗਏ। ਉਹਨਾਂ ਨੇ ਆਪਣੇ ਪਿੰਡ ਫੱਤੂਚੱਕ ਜ਼ਿਲ੍ਹਾ ਕਪੂਰਥਲਾ ਵਿਖੇ ਸ਼ਾਮ 7 ਵਜੇ ਆਖਰੀ ਸਾਹ ਲਏ। ਉਹਨਾਂ ਦਾ ਜਨਮ 1934 ਨੂੰ ਲਾਇਲਪੁਰ ( ਪਾਕਿਸਤਾਨ) ਵਿੱਚ ਹੋਇਆ। 88 – 89 ਸਾਲ ਦੀ ਲੰਮੀ ਆਰਜਾ ਵਿੱਚ ਉਹਨਾਂ ਨੇ ਸਾਹਿਤ ਦੀ ਹਰ ਵਿਧਾ ਤੇ ਲਿਖਿਆ ਅਤੇ ਸਾਹਿਤ ਸਿਰਜਣ ਦੁਆਰਾ ਅਗਲੀ ਪੀੜ੍ਹੀ ਦੇ ਲੇਖਕਾਂ ਨੂੰ ਸਾਹਿਤ ਪੜ੍ਹਨ ਅਤੇ ਲਿਖਣ ਦੀ ਸੇਧ ਵੀ ਦਿੱਤੀ । ਉਹਨਾਂ ਨੇ ਆਪਣੇ ਜੀਵਨ ਕਾਲ ਵਿੱਚ ਅਧਿਆਪਨ ਦੇ ਨਾਲ ਨਾਲ ਤ੍ਰੈਮਾਸਿਕ ਪਰਚੇ 'ਚਿਰਾਗ ' ਦੀ ਸੰਪਾਦਨਾ ਕੀਤੀ, ਬਹੁਤ ਸਾਰੀ ਕਾਵਿ ਰਚਨਾ ਕੀਤੀ, ਰੇਖਾ ਚਿੱਤਰ ਅਤੇ ਸਵੈ ਜੀਵਨੀ ਲਿਖੇ। ਵਿਸ਼ਵ ਪੱਧਰ ਤੇ ਬਹੁਤ ਸਾਰੀਆਂ ਚੰਗੀਆਂ ਕਵਿਤਾਵਾਂ ਦਾ ਅਨੁਵਾਦ ਕੀਤਾ।

ਉਹਨਾਂ ਨੇ ਸੌ ਤੋਂ ਉਪਰ ਕਿਤਾਬਾਂ ਲਿਖੀਆਂ ਜਿਨ੍ਹਾਂ ਵਿੱਚੋਂ ਮਾਰਗ, ਅਸਲ ਗੱਲ, ਕਾਲੇ ਦਿਨ, ਜੇਲ੍ਹ ਅੰਦਰ ਜੇਲ੍ਹ, ਚਾਨਣ ਦਾ ਸਿਰਨਾਵਾਂ, ਅੱਗ ਦਾ ਬੂਟਾ ,ਸਤਲੁਜ ਦਾ ਸਿਰਨਾਵਾਂ,ਜੰਗਨਾਮਾ ਪੰਜਾਬ, ਰੰਗ ਆਪੋ ਆਪਣਾ, ਮੇਰੇ ਬੋਲ, ਮੇਰੇ ਸਮਕਾਲੀ ਕਵੀ,ਕਵਿਤਾ ਦੀ ਤਲਾਸ਼, ਕਵੀਆਂ ਦੇ ਅੰਗ ਸੰਗ, ਸੰਨ ਸੰਤਾਲੀ ਦੇ ਦਿਨ, ਨਜ਼ਰਬੰਦੀ ਦੇ ਦਿਨ, ਕਵਿਤਾ ਦੇ ਰੂਬਰੂ, ਮੇਰੀ ਗਜ਼ਲ,ਸਿਤਾਰਿਆਂ ਦੀ ਸੱਥ,ਵਿਸ਼ਵ ਵਿਆਪੀ ਚੌਣਵੀਆਂ ਕਵਿਤਾਵਾਂ ਦੇ ਅਨੁਵਾਦ, ਜੀਵਨੀ – ਚਿੱਤਰਕਾਰ ਜਰਨੈਲ ਸਿੰਘ, ਸਾਹਿਤਕ ਸਵੈ ਜੀਵਨੀ ਅਤੇ ਸਵੈਜੀਵਨੀ "ਕਿਵੇਂ ਗੁਜ਼ਾਰੀ ਜ਼ਿੰਦਗੀ" ਵਰਨਣਯੋਗ ਹਨ।

ਉਹਨਾਂ ਦਾ ਸ਼ਰਧਾਂਜਲੀ ਸਮਾਗਮ ਪਿੰਡ ਢਿੱਲਵਾਂ ਵਿਖੇ ਐਤਵਾਰ 16 ਜੁਲਾਈ ਨੂੰ ਹੋਇਆ ਜਿਸ ਵਿੱਚ ਦੇਸ਼ ਵਿਦੇਸ਼ ਤੋਂ ਆਏ ਲੇਖਕਾਂ ਅਤੇ ਕਵੀਆਂ ਨੇ ਸ਼ਰਧਾਂਜਲੀਆਂ ਦਿੱਤੀਆਂ। ਉਹਨਾਂ ਦਾ ਜਾਣਾ ਪੰਜਾਬੀ ਸਾਹਿਤ ਜਗਤ ਲਈ ਬਹੁਤ ਵੱਡਾ ਘਾਟਾ ਹੈ। ਉਹ ਵਰਿਆਮ ਦੇ ਵੀ ਪਾਠਕ ਸਨ। ਸਾਡੀ ਗੁਰੂ ਚਰਨਾਂ ਵਿੱਚ ਅਰਦਾਸ ਹੈ ਕਿ ਉਹ ਵਿਛੜੀ ਰੂਹ ਨੂੰ ਸ਼ਾਂਤੀ ਬਖਸ਼ਣ ਅਤੇ ਪਰਵਾਰ ਤੇ ਉਹਨਾਂ ਦੇ ਸਨੇਹੀਆਂ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ ।

–ਰਜਵੰਤ ਕੌਰ



# ਪੂਰਬੀ ਅਫਰੀਕਾ ਦੀ ਯਾਤਰਾ

-ਜਗਦੀਸ਼ ਸਿੰਘ ਵਰਿਆਮ

## ਦੀਵਾਨ ਹੱਲੇ ਦੇ

9 ਤੋਂ 10 ਵਜੇ ਤਕ ਪੰਡਾਲ ਵਿੱਚ ਜੱਥੇਦਾਰ ਗੁਰਦੀਪ ਸਿੰਘ ਦਿੱਲੀ ਵਾਲਿਆਂ ਦੀਵਾਨ ਆਰੰਭ ਦਿੱਤਾ। ਹੱਲੇ ਦੇ ਦੀਵਾਨਾਂ ਦੀ ਹੋਲੇ ਸਮੇਂ ਸ਼ੁਰੂਆਤ ਸੀ। ਇਹਨਾਂ ਦੀਵਾਨਾਂ ਵਿੱਚ ਸੰਤ ਦਿਆਲ ਸਿੰਘ ਸੁੰਦਰ ਢੋਲਕ ਵਜਾਉਣ ਦੀ ਸੇਵਾ ਕਰਦੇ। ਹਾਰਮੋਨੀਅਮ ਸੰਤ ਗੁਰਦੀਪ ਸਿੰਘ, ਬਲਦੇਵ ਸਿੰਘ ਰਾਣੀਆਂ ਜਾਂ ਜੱਥੇਦਾਰ ਸੇਵਾ ਸਿੰਘ ਦਿੱਲੀ ਵਾਲੇ ਵਜਾਉਂਦੇ ਅਤੇ ਨਾਲ ਛੈਣਿਆਂ ਦੀ ਸੇਵਾ ਸੂਬਾ ਰੇਸ਼ਮ ਸਿੰਘ ਕਨੇਡਾ, ਮਸਤਾਨਾ ਗੁਰਬਖਸ਼ ਸਿੰਘ, ਸ: ਗੁਰਬਚਨ ਸਿੰਘ ਮਠਾੜੂ ਦਾਰਾਸਲਾਮ ਵਾਲੇ ਕਰਦੇ ਅਤੇ ਬਾਅਦ ਵਿੱਚ ਹੋਰ ਸੰਗਤਾਂ ਵੀ ਸ਼ਾਮਲ ਹੋ ਜਾਂਦੀਆਂ।

## ਜੱਥੇਦਾਰ ਗੁਰਦੀਪ ਸਿੰਘ

ਜੱਥੇਦਾਰ ਗੁਰਦੀਪ ਸਿੰਘ ਨੇ 'ਸੇਵਕ ਕਉ ਨਿਕਟੀ ਹੋਇ ਦਿਖਾਵੈ' ਦੀ ਟੇਕ ਤੇ ਦੀਵਾਨ ਲਾਇਆ। ਸਤਿਗੁਰੂ ਅਤੇ ਸਿੱਖ ਦੇ ਸੰਬੰਧਾਂ ਬਾਰੇ ਬੋਲਦਿਆਂ ਸ: ਮੰਗਲ ਸਿੰਘ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਚੀਨੀ ਘੋੜੀ ਸਮਰਪਤ ਕਰਨ ਦਾ ਪ੍ਰਸੰਗ ਸੁਣਾਇਆ।

## ਜ: ਸੇਵਾ ਸਿੰਘ ਨਾਮਧਾਰੀ

ਇੱਕ ਘੰਟੇ ਦੇ ਦੀਵਾਨ ਬਾਅਦ ਜੱਥੇਦਾਰ ਸੂਬਾ ਸੇਵਾ ਸਿੰਘ ਜੀ ਜਗਾਧਰੀ ਵਾਲਿਆਂ ਦੀਵਾਨ ਲਾਇਆ। ਇਹ ਜੱਥੇਦਾਰ ਜੀ ਕਾਫੀ ਸਮੇਂ ਤੋਂ ਅਫਰੀਕਾ ਹੀ ਰਹਿ ਰਹੇ ਹਨ। ਜੱਥੇਦਾਰ ਸਾਹਿਬ ਨੇ 'ਹਿੰਸਾ ਦੁਰਮਤਿ ਤਿਆਗੋ' ਦੇ ਪ੍ਰਕਰਣ ਤੇ ਬੋਲਦਿਆਂ ਕਿਹਾ ਕਿ ਜਿਹੜਾ ਹਿੰਸਾ ਦਾ ਰਾਹ ਅਪਣਾਉਂਦਾ ਹੈ ਉਹ ਧਰਮ ਦੇ ਲਾਗੇ ਨਹੀਂ ਆ ਸਕਦਾ। ਉਹਨਾਂ ਤਕਰੀਬਨ ਸਾਰਾ ਹੀ ਜ਼ਫ਼ਰਨਾਮਾ ਜ਼ਬਾਨੀ ਸੁਣਾਇਆ ਅਤੇ ਭਾਈ ਤਿਲੋਕੇ ਦੀ ਸਾਖੀ ਸੁਣਾਈ।

## ਪੰਡਿਤ ਗੋਪਾਲ ਸਿੰਘ ਜੀ

ਹੁਣ ਮੁਖੀ ਵਿਦਵਾਨ ਪੰਡਿਤ ਗੋਪਾਲ ਸਿੰਘ ਜੀ ਦਾ ਦੀਵਾਨ ਸਜਿਆ। ਉਹਨਾਂ ਦਾ ਮੁਖ ਵਿਸ਼ਾ ਸਾਧੂ ਅਤੇ ਅਸਾਧੂ ਪੁਰਸ਼ ਅਤੇ ਰੁਚੀਆਂ ਤੇ ਸੀ। ਉਹਨਾਂ ਕਿਹਾ ਕਿ ਸਾਧੂ ਕਰਮ ਦਾ ਨਾਮ ਹੈ ਮੁਜਸਮ ਸਰੀਰ ਦਾ ਨਹੀਂ। ਉਹਨਾਂ ਦਸਿਆ ਕਿ ਵਿਦਿਆ, ਧਨ ਅਤੇ ਤਾਕਤ ਇਹਨਾਂ ਤਿੰਨਾਂ ਚੀਜ਼ਾਂ ਦਾ ਹਰ ਇਨਸਾਨ ਮੁਤਲਾਸ਼ੀ ਹੁੰਦਾ ਹੈ ਪਰ ਇਹ ਤਿੰਨੇ ਹੀ ਚੀਜ਼ਾਂ ਦਾ ਪ੍ਰਯੋਗ ਸਾਧੂ ਹੋਰ ਤਰ੍ਹਾਂ ਕਰਦਾ ਹੈ ਅਤੇ ਮਨਮੁਖ ਹੋਰ ਤਰ੍ਹਾਂ।

ਅਸਲ ਵਿੱਚ ਪੰਡਿਤ ਜੀ ਦਾ ਵਖਿਆਨ ਇਹਨਾਂ ਗੱਲਾਂ ਦੀਆਂ ਗੰਢਾਂ ਖੋਲ੍ਹਦਾ ਤੇ ਵਿਸਥਾਰ ਦਰਸਾਉਂਦਾ ਹੋਇਆ ਬਹੁਤ ਸਾਰੀਆਂ ਗੱਲਾਂ ਨੂੰ ਕਲਾਵੇ ਵਿੱਚ ਲੈ ਰਿਹਾ ਸੀ।

ਵਿਦਿਆ ਉੱਤੇ ਵਖਿਆਨ 'ਚ ਉਹਨਾਂ ਕਿਹਾ ਕਿ ਸਾਰੀਆਂ ਵਿਦਿਆਵਾਂ ਚੋਂ ਉੱਤਮ ਬ੍ਰਹਮ ਵਿਦਿਆ ਹੈ। ਵਿਦਵਾਨ ਹਰ ਥਾਂ ਤੇ ਪੂਜਿਆ ਜਾਂਦਾ ਹੈ। ਇਸ ਪ੍ਰਸੰਗ ਵਿੱਚ ਉਹਨਾਂ ਸਵਾਮੀ ਰਾਮ ਤੀਰਥ ਜੀ ਦੀ ਅਮਰੀਕਾ ਯਾਤਰਾ ਦਾ ਵਰਨਣ ਕੀਤਾ ਕਿ ਕਿਵੇਂ ਪੰਜ ਮਿੰਟ ਸ਼ੂਨਯ ਵਿਸ਼ੇ ਤੇ ਬੋਲਣ ਲਈ ਕਿਹਾ ਤਾਂ ਉਹ ਸਵਾ ਘੰਟਾ ਬੋਲੇ।

ਪਸ਼ੂ ਅਤੇ ਇਨਸਾਨ ਦਾ ਕੇਵਲ ਗਿਆਨ ਕਰ ਕੇ ਹੀ ਫਰਕ ਹੈ ਪਰ ਇਹਨਾਂ ਵਿੱਚੋਂ ਵੀ ਬਿੱਲੀ-ਸ਼ੇਰ ਆਦਿਕ ਆਪਣਾ ਧਰਮ ਨਹੀਂ ਛੱਡਦੇ ਪਰ ਇਨਸਾਨ ਇਨਸਾਨੀਅਤ ਛੱਡ ਦੇਂਦਾ ਹੈ।

ਸਾਧੂ ਵਿਦਿਆ ਬ੍ਰਹਮ ਗਿਆਨ ਵਾਸਤੇ ਵਰਤਦਾ ਹੈ। ਪਰ ਅਸਾਧੂ ਵਿਵਾਦ ਵਾਸਤੇ, ਝਗੜਾ ਕਰਨ ਲਈ ਪ੍ਰਯੋਗ ਕਰਦਾ ਹੈ।

ਮਾਇਆ ਦੀ ਪ੍ਰਾਪਤੀ ਵੀ ਅਸਾਧੂ ਨੂੰ ਹੰਕਾਰੀ ਬਣਾਉਂਦੀ ਹੈ ਅਤੇ ਪਾਪਾਂ ਵਲ ਲਾਉਂਦੀ ਹੈ ਪਰ ਸਾਧੂ ਦਾਨ ਅਤੇ ਚੰਗੇ ਕੰਮਾਂ ਤੇ ਲਾਉਂਦੇ ਹਨ।

ਤਾਕਤ, ਸ਼ਕਤੀ ਦਾ ਪ੍ਰਯੋਗ ਵੀ ਇਵੇਂ ਹੀ ਇਹ ਵਖੋ ਵਖ ਢੰਗ ਨਾਲ ਕਰਦੇ ਹਨ। ਅਸਾਧੂ ਗਰੀਬਾਂ ਨੂੰ ਮਾਰਨ ਲਈ ਕਰਦੇ ਹਨ ਪਰ ਸਾਧੂ ਗਰੀਬਾਂ ਦੀ ਰਖਿਆ ਕਰਦੇ ਹਨ।

ਅਨੇਕਾਂ ਸਾਖੀਆਂ, ਗੁਰਪ੍ਰਮਾਣਾਂ, ਸੰਸਕ੍ਰਿਤ ਸਾਹਿਤ ਨੂੰ ਛੋਹੰਦਾ ਤੇ ਹੱਲੇ ਦੀਆਂ ਧਾਰਨਾਵਾਂ ਵਿੱਚ ਜੜਿਆ ਪੰਡਿਤ ਜੀ ਦਾ ਵਖਿਆਨ ਸ਼ੁਭ ਕਰਮਾਂ ਦੀ ਪ੍ਰੇਰਨਾ ਦੇਂਦਾ ਸਮਾਪਤ

ਹੋਇਆ।

**ਸ਼ੋਭਾ ਯਾਤਰਾ**

ਅੱਜ ਸ਼ਾਮ ਸ਼ੋਭਾ ਯਾਤਰਾ ਦਾ ਪ੍ਰੋਗਰਾਮ ਸੀ। ਸ਼ੋਭਾ ਯਾਤਰਾ ਸਾਡੇ ਇੱਥੇ ਜਲੂਸ ਜਾਂ ਨਗਰ ਕੀਰਤਨ ਨੂੰ ਕਹਿੰਦੇ ਹਨ। ਸਾਨੂੰ ਕਿਹਾ ਗਿਆ ਕਿ ਸਤਿਗੁਰੂ ਜੀ ਨੂੰ ਵੱਖ ਵੱਖ ਮੰਦਰਾਂ ਵਿੱਚ ਲਿਜਾਇਆ ਜਾਵੇਗਾ, ਤੁਸੀਂ ਤਿਆਰ ਰਹਿਣਾ। ਅਸੀਂ ਆਪਣੇ ਡੇਰੇ ਕਿਸੇ ਸਵਾਰੀ ਦੀ ਉਡੀਕ ਵਿੱਚ ਬੈਠੇ ਰਹੇ ਪਰ ਪਰਬੰਧਕ ਸਾਨੂੰ ਭੁੱਲ ਚੁੱਕੇ ਸਨ। ਅਸੀਂ ਸੋਚਿਆ ਸ਼ਾਇਦ ਦੇਰੀ ਹੋਵੇ ਜਾਂ ਪ੍ਰੋਗਰਾਮ ਦੀ ਤਬਦੀਲੀ ਹੋਵੇ। ਪਰ ਸ਼ੋਭਾ ਯਾਤਰਾ ਤਾਂ ਸ਼ੁਰੂ ਹੋ ਚੁੱਕੀ ਸੀ। ਜਦੋਂ ਸਤਿਗੁਰੂ ਜੀ ਨੇ ਆਪ ਵੇਖਿਆ ਕਿ ਕਵੀ ਜੀ ਤੇ ਜਗਦੀਸ਼ ਸਿੰਘ ਕਿਤੇ ਵੀ ਦਿਸ ਨਹੀਂ ਰਹੇ ਤਾਂ ਉਹਨਾਂ ਉਚੇਚੀ ਗੱਡੀ ਭੇਜੀ ਅਤੇ ਅਸੀਂ ਇਸ ਸ਼ੋਭਾ ਯਾਤਰਾ ਵਿੱਚ ਸ਼ਾਮਲ ਹੋ ਸਕੇ।

ਜਿਵੇਂ ਕਿ ਅਗੇ ਦਸਿਆ ਗਿਆ ਹੈ ਟੈਂਪਲ ਸਟਰੀਟ ਉੱਤੇ ਬਹੁਤ ਸਾਰੇ ਮੰਦਰ ਹਨ, ਵੱਖ-ਵੱਖ ਦੇਵਤਿਆਂ ਅਤੇ ਧਾਰਮਕ ਹਸਤੀਆਂ ਦੇ ਨਾਮ ਤੇ। ਦਾਰਾ ਸਲਾਮ ਵਿੱਚ ਤਗੜੀ ਗਿਣਤੀ ਵਿੱਚ ਹਿੰਦੂ ਵੀਰ ਹਨ ਅਤੇ ਖਾਸ ਕਰ ਕੱਛੀ (ਗੁਜਰਾਤ ਵਿੱਚ ਕੱਛ ਖੇਤਰ ਦੇ ਨਿਵਾਸੀ) ਭਾਰੀ ਗਿਣਤੀ 'ਚ ਵੀ ਹਨ। ਬਹੁਤ ਅਮੀਰ ਅਤੇ ਤਗੜੇ ਵਪਾਰੀ ਵੀ ਹਨ। ਇਹਨਾਂ ਬਹੁਤ ਵਿਸ਼ਾਲ ਮੰਦਰ ਵੀ ਬਣਾਏ ਹੋਏ ਹਨ। ਇਹਨਾਂ ਮੰਦਰਾਂ ਵਿੱਚ ਵਾਰੀ-ਵਾਰੀ ਸਤਿਗੁਰੂ ਜੀ ਚਰਨ ਪਾ ਰਹੇ ਸਨ। ਇਸ ਵੱਡੇ ਜਲੂਸ ਦੀ ਸ਼ਕਲ ਵਿੱਚ ਨਾਲ ਬਹੁਤੀਆਂ ਹਿੰਦੂ ਸੰਗਤਾਂ ਸਨ। ਸਿੱਖ ਵੀਰ ਤਾਂ ਹੈ ਹੀ ਸਨ। ਅਗੇ ਅਗੇ ਬੈਂਡ ਵਾਜਾ ਸੀ। ਕੁਝ ਕੀਰਤਨ ਕਰਨ ਵਾਲੀਆਂ ਭਜਨ ਮੰਡਲੀਆਂ ਸਨ। ਸਤਿਗੁਰੂ ਜੀ ਦੀ ਆਮਦ ਦੀ ਖੁਸ਼ੀ ਵਿੱਚ ਮੰਦਰਾਂ ਵਿੱਚ ਮੰਤਰਾਂ ਦਾ ਉਚਾਰਨ ਹੋ ਰਿਹਾ ਸੀ। ਸ਼ੰਖ ਅਤੇ ਟੱਲੀਆਂ ਵਜਾਈਆਂ ਜਾ ਰਹੀਆਂ ਸਨ। ਇਕ ਘਨਘੋਰ ਜਿਹੀ ਪਈ ਹੋਈ ਸੀ। ਇਹ ਕੀਰਤਨੀ ਜੱਥੇ ਬੈਂਡ ਵਾਜਿਆਂ ਨਾਲ ਵੀ ਗਾ ਰਹੇ ਸਨ ਅਤੇ ਤਬਲਿਆਂ ਨੂੰ ਲੱਕ ਅੱਗੇ ਬੰਨ ਕੇ ਵੀ ਵਜਾਉਣ ਵਾਲੇ ਸਨ। ਛੈਣੇ ਅਤੇ ਢੋਲਕੀਆਂ, ਤੂਤਨੀਆਂ, ਨਰਸਿੰਘੇ ਵਜ ਰਹੇ ਸਨ।

ਸਤਿਗੁਰੂ ਜੀ ਦਾ ਬੜੇ ਆਦਰ ਨਾਲ ਸਵਾਗਤ ਕੀਤਾ ਜਾਂਦਾ। ਉਹਨਾਂ ਦੀ ਦੀਵਿਆਂ ਅਤੇ ਸੁਗੰਧੀਆਂ ਦੁਆਰਾ ਆਰਤੀ ਉਤਾਰੀ ਜਾਂਦੀ ਅਤੇ ਸਵਾਗਤ ਵਿੱਚ ਸੰਸਕ੍ਰਿਤ ਦੇ ਸ਼ਲੋਕ ਪੜ੍ਹੇ ਜਾਂਦੇ ਅਤੇ ਆਪ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਜਾਂਦਾ, ਫੁਲ ਅਰਪਿਤ ਕੀਤੇ ਜਾਂਦੇ, ਅਤੇ ਗੀਤ ਗਾਏ ਜਾਂਦੇ। ਮੰਦਰ ਵਾਲੀਆਂ ਸੰਗਤਾਂ ਨਾਲ ਸ਼ਾਮਲ ਹੋ ਜਾਂਦੀਆਂ ਅਤੇ ਇਹ ਜਲੂਸ ਵੱਡੇ ਤੋਂ ਵੱਡਾ ਹੋਈ ਜਾਂਦਾ। ਹੱਥਾਂ ਵਿੱਚ ਮੈਗਾਫੋਨ ਫੜੇ ਹੋਏ ਪੜ੍ਹ ਰਹੇ ਹੁੰਦੇ

ਰਾਮ ਲਕਸ਼ਮਨ ਜਾਨਕੀ, ਜੈ ਬੋਲੋ ਭਗਵਾਨ ਕੀ

ਜੇ ਮੰਦਰ ਹਨੂਮਾਨ ਜੀ ਆਇਆ ਤਾਂ ਕਹਿਣ ਲਗ ਪਏ :

ਜੈ ਬੋਲੋ ਹਨੂਮਾਨ ਕੀ

ਜੈ ਜਗਦੀਸ਼ ਹਰੇ ਅਤੇ ਜੈ ਜਗਜੀਤ ਹਰੇ

ਦੁਆਰਾ ਸਤਿਗੁਰੂ ਜੀ ਦੀ ਜੈ ਜੈਕਾਰ ਕੀਤੀ ਜਾਂਦੀ। ਕਦੀ 'ਜਪੋ ਗੋਬਿੰਦ ਗੋਬਿੰਦ ਗੋਪਾਲਾ' ਦਾ ਪਾਠ ਕੀਤਾ ਜਾਂਦਾ।

ਭਗਵਾਨ ਰਾਮ ਜੀ, ਕ੍ਰਿਸ਼ਨ ਜੀ, ਸ਼ਿਵ ਜੀ, ਹਨੂਮਾਨ ਜੀ, ਗਣੇਸ਼ ਜੀ ਦੇ ਮੰਦਰਾਂ 'ਚੋਂ ਹੁੰਦਾ ਹੋਇਆ ਇਹ ਜਲੂਸ ਵੱਡੇ ਮੰਦਰ ਵਿੱਚ ਸਮਾਪਤ ਹੋਇਆ ਤਾਂ ਬਹੁਤ ਭੀੜ ਹੋ ਚੁੱਕੀ ਸੀ। ਇੱਥੇ ਸਤਿਗੁਰੂ ਜੀ ਨੂੰ ਤੁਲਸੀ ਦਾ ਪੱਤਰ ਭੇਂਟ ਕੀਤਾ ਗਿਆ। ਹਿੰਦੂ ਕੀਰਤਨ ਮੰਡਲੀ ਨੇ ਪੜ੍ਹਨਾ ਸ਼ੁਰੂ ਕੀਤਾ :

ਜਪੋ ਸਤਿਨਾਮ ਸਤਿਨਾਮ ਸਤਿਨਾਮ ਜੀ

ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਜੀ।

ਨਾਮਧਾਰੀ ਮਰਯਾਦਾ ਵਿੱਚ ਭਾਵੇਂ ਨਾਮ ਦਾ ਉੱਚਾ ਉਚਾਰਨ ਵਿਵਰਜਿਤ ਹੈ ਪਰ ਹਿੰਦੂ ਵੀਰਾਂ ਨੂੰ ਇਕ ਤਾਂ ਪਤਾ ਨਹੀਂ ਸੀ ਦੂਸਰਾ ਪ੍ਰੇਮ ਅਗੇ ਨੇਮ ਨਹੀਂ ਰਹਿੰਦਾ।

**ਨਾਮ ਸਿਮਰਨ**

ਇਹ ਸਾਰੀ ਸ਼ੋਭਾ ਯਾਤਰਾ ਵਾਲਾ ਜਲੂਸ ਹੁਣ ਪੰਡਾਲ ਵਿੱਚ ਸਮਾ ਚੁੱਕਾ ਸੀ। ਸ੍ਰ. ਸਤਵੰਤ ਸਿੰਘ ਪਾਲਰੇ ਨੇ ਗੁਜਰਾਤੀ ਵਿੱਚ ਛੋਟੀ ਜਿਹੀ ਤਕਰੀਰ ਵਿੱਚ ਕਿਹਾ ਕਿ ਜਿਸ ਹਰੀ ਭਗਵਾਨ ਦੀ ਜੈ ਜੈਕਾਰ ਕਰਦੇ ਆਏ ਹੋ ਉਸ ਦੇ ਨਾਮ ਦਾ ਹੁਣ ਸਿਮਰਨ ਹੋਵੇਗਾ। ਜਿਸ ਨੇ ਜੋ ਜੋ ਗੁਰਮੰਤਰ ਆਪਣੇ ਗੁਰੂ ਪਾਸੋਂ ਲਿਆ ਹੈ ਉਹ ਇੱਥੇ ਇੱਕ ਘੰਟਾ ਬੈਠ ਕੇ ਸਿਮਰਨ ਕਰੇ, ਉਸ ਬਾਅਦ ਅਗਲਾ ਪ੍ਰੋਗਰਾਮ ਹੋਵੇਗਾ।

ਇਕ ਅਰਦਾਸ ਨਾਮ ਸਿਮਰਨ ਦੇ ਸ਼ੁਰੂ ਵਿੱਚ ਹੋਈ ਅਤੇ ਇਕ ਘੰਟਾ ਚੁਪ ਚਾਪ ਸਿਮਰਨ ਬਾਅਦ ਅਰਦਾਸ ਨਾਲ ਹੀ ਸਮਾਪਤੀ ਹੋਈ।

**ਸਵਾਗਤੀ ਸਮਾਰੋਹ**

ਨਾਮਧਾਰੀਆਂ ਵਿੱਚ ਤਾਂ ਸਤਿਗੁਰੂ ਦੇ ਦਰਸ਼ਨ ਹੀ ਮੁਖ ਚੀਜ਼ ਹੁੰਦੇ ਹਨ। ਉਹਨਾਂ ਦਾ ਮੰਨਣਾ ਹੀ ਸਿੱਖੀ ਹੁੰਦਾ ਹੈ। ਇਸ ਵਾਸਤੇ ਸਵਾਗਤੀ ਸਮਾਰੋਹਾਂ ਦਾ ਰਿਵਾਜ਼ ਨਹੀਂ ਰਿਹਾ ਪਰ ਇੰਗਲੈਂਡ ਦੇ ਹੋਲੇ ਤੋਂ ਇਕ ਖਾਸ ਸਮਾਗਮ ਨੂੰ ਸਵਾਗਤੀ ਸਮਾਰੋਹ ਦਾ ਨਾਮ ਦੇ ਕੇ ਉੱਥੋਂ ਦੇ ਮੇਅਰ ਅਤੇ ਹੋਰ ਅਧਿਕਾਰੀਆਂ ਨੇ ਸਤਿਗੁਰੂ ਜੀ ਦਾ ਅਭਿਨੰਦਨ ਕੀਤਾ।

ਇਸੇ ਹੀ ਪ੍ਰਪਾਟੀ ਵਿੱਚ ਸਾਰੇ ਦਿਨ ਦੇ ਪ੍ਰੋਗਰਾਮ ਬਾਅਦ

ਹੁਣ ਭਾਰੀ ਗਿਣਤੀ ਵਿੱਚ ਹਾਜ਼ਰ ਸੰਗਤਾਂ ਸਾਹਮਣੇ ਪਰਬੰਧਕਾਂ ਨੇ ਰਸਮੀ ਤੌਰ ਤੇ ਇਹ ਸਮਾਗਮ ਕੀਤਾ।

ਇਸ ਵਿੱਚ ਪ੍ਰਧਾਨ ਸਤਵੰਤ ਪਾਲਰੇ ਨੇ ਵੱਖ-ਵੱਖ ਸੱਜਨਾਂ ਨੂੰ ਪੇਸ਼ ਕੀਤਾ। ਕੁਝ ਕੁ ਨੇ ਤਾਂ ਆਪਣੇ ਵਿਚਾਰ ਵੀ ਰੱਖੇ ਪਰ ਸਭ ਨੇ ਸਤਿਗੁਰੂ ਜੀ ਨੂੰ ਉਨ ਦੀਆਂ ਮਾਲਾਵਾਂ ਅਰਪਨ ਕਰ ਕੇ ਮੱਥਾ ਟੇਕ ਕੇ ਅਭਿਵਾਦਨ ਕੀਤਾ।

ਸ: ਹਰਜਿੰਦਰ ਸਿੰਘ ਕੰਵਲ ਕਵੈਂਟਰੀ (ਇੰਗਲੈਂਡ) ਵਾਲਿਆਂ ਕੱਛੀ (ਗੁਜਰਾਤੀ) ਵਿੱਚ ਤਕਰੀਰ ਕੀਤੀ ਅਤੇ ਇਕ ਗੀਤ (ਮੇਰੇ ਹਿਰਦੇ 'ਚ ਚਰਨਾਂ 'ਚ ਥਾਂ ਦੇਵੀਂ) ਗਾ ਕੇ ਸੁਣਾਇਆ। ਕੱਛੀ ਵਿੱਚ ਉਹਨਾਂ ਨਲ ਨੀਲ ਨੂੰ ਭਗਵਾਨ ਰਾਮ ਵੱਲੋਂ ਦਿੱਤਾ ਵਰ ਦਸਿਆ ਜਿਸ ਵਿੱਚ ਉਹਨਾਂ ਕਲਿਜੁਗ ਵਿੱਚ ਗੁਰੂ ਰਾਮ ਸਿੰਘ ਦੇ ਨਾਮ ਹੇਠ ਉਹਨਾਂ ਦੀ ਕੁਲ ਵਿੱਚ ਅਵਤਾਰ ਲੈਣ ਦਾ ਵਾਅਦਾ ਦਿੱਤਾ ਸੀ।

ਨਾਮਧਾਰੀ ਦਰਬਾਰ ਦੇ ਪ੍ਰਧਾਨ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ, ਇਸਮਾਇਲੀ ਕੌਂਸਲ ਤਨਜ਼ਾਨੀਆ ਦੇ ਨੁਮਾਇੰਦੇ, ਹਰਜਿੰਦਰ ਸਿੰਘ ਮਠਾਰੂ ਦਾਰਾਸਲਾਮ ਅਤੇ ਸ੍ਰ. ਹਰਵਿੰਦਰ ਸਿੰਘ ਹੰਸਪਾਲ ਐਮ.ਪੀ. ਜੀ ਨੇ ਆਪਣੇ ਭਾਵ ਵਿਅਕਤ ਕੀਤੇ। ਹੰਸਪਾਲ ਜੀ ਨੇ ਹੋਲੇ ਬਾਰੇ ਵਾਕਫੀਅਤ ਦਿਤੀ, ਨਾਮਧਾਰੀ ਪੰਥ ਦੀ ਜਾਨ ਪਹਿਚਾਣ ਕਰਾਈ ਅਤੇ ਇੱਥੇ ਦਿਸਦੀ ਹਿੰਦੂ ਸਿੱਖ ਏਕਤਾ ਤੇ ਖੁਸ਼ੀ ਪ੍ਰਗਟ ਕੀਤੀ। ਉਹਨਾਂ ਹਿੰਦੂ ਅਤੇ ਸਿੱਖਾਂ ਦਾ ਖੂਨ ਮਾਸ ਦਾ ਰਿਸ਼ਤਾ ਦਸਿਆ।

ਇਸ ਸਮੇਂ ਕੇਨੇਡਾ, ਇੰਗਲੈਂਡ, ਕੀਨੀਆ ਤੋਂ ਆਏ ਸਭ ਲੀਡਰਾਂ ਤੇ ਸਥਾਨਕ ਸਭਾ ਸਭਾਵਾਂ ਸੁਸਾਇਟੀਆਂ ਦੇ ਮੁਖੀਆਂ ਨੇ ਗੁਰੂ ਜੀ ਦਾ ਸਵਾਗਤ ਕੀਤਾ ਅਤੇ ਮਾਲਾ ਭੇਂਟ ਕੀਤੀਆਂ।

ਇਸ ਸਵਾਗਤੀ ਸਮਾਰੋਹ ਬਾਅਦ ਇਲਾਹੀ ਕੀਰਤਨ ਹੋਇਆ। ਹਜ਼ਾਰਾਂ ਦੀ ਤਾਦਾਦ ਵਿੱਚ ਸਰੋਤੇ ਸਨ ਜਿਨ੍ਹਾਂ ਵਿੱਚ ਮੁਸਲਮਾਨ ਤੇ ਈਸਾਈ ਵੀ ਸ਼ਾਮਲ ਸਨ। ਗੁਰਬਾਣੀ ਦੇ ਸ਼ਬਦਾਂ ਦਾ ਉਚਾਰਨ, ਸਿਤਾਰ ਦਿਲਰੁਬਾ ਸਾਰੰਗੀ ਤਾਰ ਸ਼ਹਿਨਾਈ ਅਤੇ ਤਬਲੇ ਨਾਲ ਕਲਾਮਈ ਸੰਗਤ ਨੇ ਸਰੋਤਿਆਂ ਦਰਸ਼ਕਾਂ ਨੂੰ ਪਰਮ ਆਨੰਦ ਦੀਆਂ ਉਤਲੀਆਂ ਮੰਜ਼ਲਾਂ ਤਕ ਪਹੁੰਚਾ ਦਿੱਤਾ ਸੀ।

ਦੀਵਾਨ ਬਾਅਦ ਲੰਗਰ ਛਕ ਰਹੇ ਗੁਜਰਾਤੀ ਇਸ ਅਲੌਕਿਕ ਦ੍ਰਿਸ਼ ਦਾ ਬਿਆਨ ਕਰ ਕਰ ਕੇ ਹੈਰਾਨ ਹੋ ਰਹੇ ਸਨ ਅਤੇ ਲੰਗਰ ਛੱਕ ਕੇ ਤ੍ਰਿਪਤ—ਰੂਹਾਨੀ ਅਤੇ ਜਿਸਮਾਨੀ ਦੋਨੋਂ ਹੀ ਖੁਰਾਕਾਂ ਹਾਜ਼ਰ ਸਨ।

**28 ਜੂਨ**

ਰੋਜ਼ ਵਾਂਗ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਹੋਇਆ। ਇਸ ਦੀ ਸਮਾਪਤੀ ਤੇ ਸ੍ਰ. ਮਹਿੰਦਰ ਸਿੰਘ ਪਾਲਰੇ ਜੋ ਬਹੁਤ ਹੀ ਗੁਰਮੁਖ ਸਜਨ ਹਨ ਅਤੇ ਪ੍ਰਧਾਨ ਸਤਵੰਤ ਸਿੰਘ ਪਾਲਰੇ ਦੇ ਪਿਤਾ ਜੀ ਹਨ ਉਹਨਾਂ ਆਪਣੇ ਵਿਚਾਰ ਇਵੇਂ ਰੱਖੇ।

**ਸ੍ਰ. ਮਹਿੰਦਰ ਸਿੰਘ ਪਾਲਰੇ ਦਾ ਭਾਸ਼ਨ**

ਪਰਮ ਸਤਿਕਾਰ ਯੋਗ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਬੈਠੀ ਸਾਧ ਸੰਗਤ ਜੀ, ਤਨਜ਼ਾਨੀਆ ਦੀ ਧਰਤੀ ਦੇ ਭਾਗ ਜਾਗੇ ਹਨ, ਸਾਡੀ ਕਿਸਮਤ ਦਾ ਅੱਜ ਕੌਣ ਸਾਨੀ ਹੈ ਕਿ ਦੀਨ ਦੁਨੀਆਂ ਦੇ ਵਾਲੀ, ਮਹਾਨ ਸ਼ਕਤੀਆਂ ਦੇ ਮਾਲਿਕ ਸਾਡੇ ਵਿਚਾਲੇ ਸਸ਼ੋਭਤ ਹਨ। ਅਸੀਂ ਆਪਣੀ ਹੋਣੀ ਤੇ ਜਿੰਨਾ ਵੀ ਮਾਣ ਕਰ ਲਈਏ ਥੋੜ੍ਹਾ ਹੈ। ਮਨੁੱਖ ਨੇ ਜਦੋਂ ਤੋਂ ਧਰਤੀ ਤੇ ਪੈਰ ਪਾਏ ਹਨ ਓਦੋਂ ਤੋਂ ਹੀ ਉਸ ਨੇ ਦੋ ਚੀਜ਼ਾਂ ਦੀ ਕਾਮਨਾ ਬੜੀ ਸ਼ਿੱਦਤ ਨਾਲ ਕੀਤੀ ਹੈ, ਇਕ ਸੁਖ ਦੀ ਦੂਜੀ ਸ਼ਾਂਤੀ ਦੀ। ਸੁਖ ਸ਼ਾਂਤੀ ਦੀ ਪ੍ਰਾਪਤੀ ਲਈ ਬੰਦਾ ਥਾਂ-ਥਾਂ ਭਟਕਦਾ ਫਿਰਦਾ ਹੈ। ਪੈਸਾ ਕਮਾ ਕੇ ਉਸ ਨਾਲ ਸੁਖ ਖਰੀਦਣਾ ਚਾਹੁੰਦਾ ਹੈ ਪਰ ਸ਼ਾਂਤੀ ਦੂਰ ਦੇ ਸਿਤਾਰੇ ਵਾਂਗ ਹੀ ਰਹਿੰਦੀ ਹੈ। ਇਸ ਵੇਲੇ ਸੰਸਾਰ ਕੋਲ ਪਦਾਰਥਾਂ ਦੀ ਕੋਈ ਕਮੀ ਨਹੀਂ ਪਰ ਸੁਖ ਸ਼ਾਂਤੀ ਨਹੀਂ ਹੈ। ਵਿਦੇਸ਼ ਵਿੱਚ ਬੈਠੇ ਰੋਟੀ ਕਮਾਣ ਆਏ ਜਦੋਂ ਦੇਸ਼ ਵੱਲ ਝਾਕਦੇ ਹਾਂ ਤਾਂ ਉੱਥੇ ਵੀ ਅਸ਼ਾਂਤੀ ਪ੍ਰਧਾਨ ਦਿਸਦੀ ਹੈ। ਜਿਨ੍ਹਾਂ ਦੇਸਾਂ ਵਿੱਚ ਰੋਟੀ ਰੋਜ਼ੀ ਲਈ ਜਾਂਦੇ ਹਾਂ; ਉਨ੍ਹਾਂ ਵਿੱਚ ਵੀ ਡਰ ਦੀ ਲਹਿਰ ਵਿਆਪਤ ਹੁੰਦੀ ਹੈ।

ਤਾਂ ਫਿਰ ਮਨੁੱਖ ਕੀ ਕਰੇ? ਸਾਡੇ ਸਤਿਗੁਰਾਂ ਨੇ ਇਸ ਦਾ ਮਾਰਗ ਨਿਰਧਾਰਤ ਕੀਤਾ ਹੈ : ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ। ਸਤਿਗੁਰੂ ਦੀ ਪ੍ਰਾਪਤੀ ਹੀ ਸੁਖ ਸ਼ਾਂਤੀ ਅਤੇ ਆਨੰਦ ਦਾ ਸੋਮਾ ਹੈ। ਅਜ ਉਹ ਪਰਮ ਪਾਵਨ ਹਸਤੀ ਸਾਡੇ ਵਿਚਾਲੇ ਸਸ਼ੋਭਤ ਹੈ, ਮਹਾਨ ਸੁਖ ਦਾਤੇ ਦਰਸ਼ਨਾਂ ਨਾਲ ਵਿਰਾਜਮਾਨ ਹਨ। ਇਸ ਪਾਵਨ ਮੂਰਤੀ ਦਾ ਕੋਈ ਵਖਰਾ ਮਜ਼ਬ ਨਹੀਂ। ਇਕੋ ਹੀ ਪਰਚਾਰ ਹੈ : ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।

ਪ੍ਰੇਮ ਕਰਨ ਵਾਲੇ ਹਿੰਦੂ, ਮੁਸਲਮਾਨ, ਈਸਾਈ ਜਾਂ ਸਿੱਖ ਮਤ ਦੀਆਂ ਵੰਡੀਆਂ ਵਿੱਚ ਆਪਣੇ ਆਪ ਨੂੰ ਕੈਦ ਨਹੀਂ ਕਰਦੇ। ਉਹਨਾਂ ਦਾ ਤਾਂ ਕਹਿਣਾ ਹੁੰਦਾ ਹੈ, 'ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ। ਏਕ ਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥' ਸਾਰੀ ਇਨਸਾਨੀਅਤ ਨੂੰ ਪਿਆਰ ਕਰਨ ਦਾ ਸੰਦੇਸ਼ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਦਿੱਤਾ ਹੈ। ਅੱਜ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਭੀ

ਉਸੇ ਮਿਸ਼ਾਲ ਨੂੰ ਹੱਥ ਵਿੱਚ ਲੈ ਕੇ ਕਲਿਜੁਗ ਦੇ ਹਨੇਰੇ ਵਿੱਚ ਪ੍ਰਕਾਸ਼ ਕਰਦੇ ਚਲ ਰਹੇ ਹਨ।

ਜਿਨ੍ਹਾਂ ਦੇ ਉੱਤਮ ਭਾਗ ਹੁੰਦੇ ਹਨ, ਉਹੋ ਗੁਰੂ ਦੀ ਸ਼ਰਨ ਵਿੱਚ ਆਉਂਦੇ ਹਨ। ਏਥੇ ਹਿੰਦੂ, ਸਿੱਖ, ਮੁਸਲਮਾਨ, ਈਸਾਈ ਦਾ ਕੋਈ ਰੌਲਾ ਨਹੀਂ—ਏਥੇ ਤਾਂ ਸ਼ੁਭ ਅਮਲਾਂ ਦੀ ਪੁਛਗਿਛ ਹੈ। ਸਾਨੂੰ ਸਤਿਗੁਰੂ ਭਲੇ ਮਾਰਗ ਤੇ ਚਲਣ ਦਾ ਉਪਦੇਸ਼ ਦਿੰਦੇ ਹਨ। ਸਤਿਗੁਰੂ ਆਦਿ ਕਾਲ ਤੋਂ ਏਹੋ ਕਰਦੇ ਆਏ ਹਨ।

ਅਸੀਂ ਤਨਜ਼ਾਨੀਆ ਵਾਲੇ ਸ੍ਰੀ ਸਤਿਗੁਰੂ ਜੀ ਦੀ ਕ੍ਰਿਪਾ ਦੇ ਬਹੁਤ ਰਿਣੀ ਹਾਂ ਕਿ ਸਾਨੂੰ ਹੋਲੇ ਵਰਗਾ ਪਵਿੱਤਰ ਪੁਰਬ ਕਰਨ ਦੀ ਆਗਿਆ ਦੇ ਕੇ ਕਿਰਤਾਰਥ ਕੀਤਾ ਹੈ। ਦਸ ਪੰਦਰਾਂ ਦਿਨਾਂ ਦੇ ਖੁਲ੍ਹੇ ਦਰਸ਼ਨ ਹੋਣਗੇ।

ਨਾਮਧਾਰੀ ਸੰਗਤ ਤਨਜ਼ਾਨੀਆ ਅਤੇ ਹੋਲਾ ਕਮੇਟੀ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਕਰਦਿਆਂ ਹਿਰਦਿਓਂ ਧੰਨ ਧੰਨ ਹੋ ਰਹੀ ਹੈ। ਸੱਚੇ ਪਾਤਸ਼ਾਹ, ਆਪ ਭਜਨ ਭਗਤੀ ਦਾ ਸਰੂਪ ਹੋ, ਆਪ ਜੀ ਦੀ ਛੋਹ ਮਾਤਰ ਹੀ ਸਾਡੇ ਜੀਆਂ ਲਈ ਕਲਿਆਣ ਕਰਤਾ ਹੈ। ਆਪ ਜੀ ਸਾਡੀ ਅੰਤਰ-ਆਤਮਾ ਤੋਂ ਜੀਉ ਆਇਆ ਪਰਵਾਨ ਕਰੋ। ਰਾਹ ਸਫਰ ਦੇ ਕਸ਼ਟਾਂ ਨੂੰ ਨਾ ਚਿਤਾਰਦੇ ਹੋਏ ਸਾਡੀਆਂ ਪ੍ਰੇਮ ਭਾਵਨਾਵਾਂ ਦੇ ਪੁਸ਼ਪ ਪਰਵਾਨ ਕਰੋ। ਸਦਾ ਆਪਣੀ ਮਿਹਰ ਦੀ ਨਜ਼ਰ ਵਿੱਚ ਰੱਖੋ। ਔਗੁਣਾਂ ਤੋਂ ਬਚਾਓ, ਸਦਗੁਣ ਬਖਸ਼ ਕੇ ਆਪਣੇ ਲੜ ਲਾਈ ਰਖੋ।

ਭਾਈ ਗੁਰਦਾਸ ਦੀ ਇਹ ਤੁਕ ਆਪ ਜੀ ਨੇ ਸਾਰਥਕ ਕੀਤੀ ਹੈ :

ਚਰਨ ਸਰਨਿ ਗੁਰ ਏਕ ਪੈਡਾ ਜਾਇ ਚਲ
ਸਤਿਗੁਰ ਕੋਟਿ ਪੈਡਾ ਆਗੇ ਹੋਇ ਲੇਤ ਹੈ।

ਆਪ ਨੇ ਹਜ਼ਾਰਾਂ ਕਿਲੋਮੀਟਰਾਂ ਦਾ ਸਫਰ ਕਰ ਕੇ ਜੁ ਸਾਨੂੰ ਦਾਸਾਂ ਨੂੰ ਆਣ ਨਿਵਾਜਿਆ ਹੈ, ਇਸ ਕਿਰਪਾ ਦਾ ਵਰਨਣ ਕਰਨ ਲਈ ਸਾਡੇ ਪਾਸ ਮੁਨਾਸਬ ਸ਼ਬਦ ਨਹੀਂ—ਕੇਵਲ ਹਿਰਦੇ ਦੀ ਭਾਵਨਾ ਹੈ। ਆਪ ਜੀ ਹੀ ਹੋ ਜੋ ਹਿਰਦਿਆਂ ਦੀ ਭਾਸ਼ਾ ਜਾਣਦੇ ਹੋ। ਸਾਡੀ ਅਰਦਾਸ ਹੈ, ਸਾਨੂੰ ਆਪਣੇ ਬਣਾਈ ਰਖੋ।

ਸਤਿਗੁਰ ਦਇਆ ਨਿਧਿ ਮਹਿਮਾ ਅਗਾਧਿ ਬੋਧਿ
ਨਮੋ, ਨਮੋ, ਨਮੋ, ਨਮੋ, ਨੇਤ, ਨੇਤ, ਨੇਤ ਹੈ।

## ਹੱਲੇ ਦੇ ਦੀਵਾਨ

ਬਾਅਦ ਦੁਪਹਿਰ ਹੱਲੇ ਦੇ ਦੀਵਾਨਾਂ ਵਿੱਚ ਪਹਿਲਾਂ ਸੂਬਾ ਸੇਵਾ ਸਿੰਘ ਜਗਾਧਰੀ ਨੇ 'ਬਹੁਤਿਆਂ ਔਗੁਣਾਂ ਵਾਲਾ ਸ਼ਰਨ ਤੇਰੀ ਆਨ ਲਗਿਆ' ਪ੍ਰਕਰਣ ਤੇ ਦੀਵਾਨ ਲਾਇਆ। ਉਹਨਾਂ ਸਿੱਖ ਦੀ ਸਤਿਗੁਰੂ ਨਾਲ ਪ੍ਰੀਤ ਦਾ ਵਰਨਣ ਕੀਤਾ।

## ਜ: ਸੇਵਾ ਸਿੰਘ

ਬਾਅਦ ਵਿੱਚ ਜੱਥੇਦਾਰ ਸੇਵਾ ਸਿੰਘ ਜੀ ਦਿੱਲੀ ਵਾਲਿਆਂ "ਸਤਿਗੁਰ ਮੂਰਤਿ ਕਉ ਬਲਿ ਜਾਉ" ਦੀ ਟੇਕ ਨਾਲ ਦੀਵਾਨ ਸ਼ੁਰੂ ਕੀਤਾ। ਉਹਨਾਂ ਸਤਿਗੁਰੂ ਦੇ ਸਰਗੁਣ ਅਤੇ ਨਿਰਗੁਣ ਸਰੂਪ ਬਾਰੇ ਬੋਲਦਿਆਂ ਇਸ ਦੀ ਭਿੰਨਤਾ ਅਤੇ ਏਕਤਾ ਬਾਰੇ ਬਹੁਤ ਸਾਰੇ ਗੁਰਬਾਣੀ ਅਤੇ ਇਤਿਹਾਸ ਦੇ ਪ੍ਰਮਾਣ ਦਿੱਤੇ ਅਤੇ ਸਾਖੀਆਂ ਸੁਣਾਈਆਂ। ਜੱਥੇਦਾਰ ਜੀ ਦਾ ਖੋਜ ਭਰਪੂਰ ਵਿਆਖਿਆਨ ਅਨੇਕਾਂ ਸ਼ੰਕਿਆਂ ਦਾ ਸਮਾਧਾਨ ਕਰ ਰਿਹਾ ਸੀ। ਨਾਲ-ਨਾਲ ਹੱਲੇ ਦੀਆਂ ਰੀਤਾਂ ਸੁਖਾਵੀਂ ਮਿੱਠੀ ਸੁਰ ਵਿੱਚ ਪੜ੍ਹਦੇ ਜੋ ਸਾਰੇ ਜਣੇ ਹੀ ਸੌਖ ਨਾਲ ਪੜ੍ਹ ਸਕਦੇ।

ਸ਼ਾਮ ਨੂੰ ਨਾਮ ਸਿਮਰਨ ਬਾਅਦ ਪੰਡਿਤ ਗੋਪਾਲ ਸਿੰਘ ਜੀ ਦਾ ਹਿੰਦੀ ਵਿੱਚ ਹੱਲੇ ਦਾ ਦੀਵਾਨ ਲੱਗਾ। ਅੱਜ ਹਾਜ਼ਰੀ ਕੱਲ ਵਾਂਗ ਜੋਬਨ ਤੇ ਸੀ ਅਤੇ ਬਹੁਤੇ ਸਰੋਤੇ ਹਿੰਦੀ ਸਮਝਣ ਵਾਲੇ ਸਨ। ਨਾਮਧਾਰੀਆਂ ਦੇ ਕਲਾਸਕੀ ਹੱਲੇ ਦੇ ਦੀਵਾਨ ਵਾਂਗ ਅੱਜ ਪਹਿਲੀ ਵਾਰ ਸਾਜ਼ ਵਜੇ ਕਿਉਂਕਿ ਜੱਥਾ ਅੱਜ ਕੌਮਾਂਤਰੀ ਬਣਿਆ ਹੋਇਆ ਸੀ ਅਤੇ ਸ਼ਬਦ ਪੜ੍ਹਦਿਆਂ ਦੀਆਂ ਗੂੰਜਾਂ ਵੀ ਭਰਪੂਰ ਪੈ ਰਹੀਆਂ ਸਨ।

## ਪੰਡਿਤ ਗੋਪਾਲ ਸਿੰਘ

ਪੰਡਿਤ ਜੀ ਨੇ ਟੇਕ ਲਈ "ਖੰਭ ਲਾ ਕੇ ਧਰਮ ਉਡ ਚਲਿਆ ਡਰਦਾ ਕਲਿਜੁਗ ਤੋਂ" ਢੋਲਦੀ ਦੀ ਗੂੰਜ ਅਤੇ ਹੱਲੇ ਦੇ ਸਾਜ਼ਾਂ ਨਾਲ ਸ਼ਬਦਾਂ ਦੀ ਘਨਘੋਰ ਨੇ ਹੀ ਸਰੋਤਿਆਂ ਦੇ ਸਿਰ ਹਿਲਾ ਦਿੱਤੇ ਸਨ ਅਤੇ ਹੋਰ ਲੋਕ ਸੁਣ-ਸੁਣ ਕੇ ਅੰਦਰ ਆ ਰਹੇ ਸਨ। ਇਸ ਬਾਅਦ ਇੱਕ ਵਿਸਤ੍ਰਿਤ ਵਿਖਿਆਨ ਵਿੱਚ ਪੰਡਿਤ ਜੀ ਨੇ ਪਹਿਲਾਂ ਰਾਮ ਸ਼ਬਦ ਦੀ ਵਿਆਖਿਆ ਕੀਤੀ : ਇਸ ਵਿੱਚ ਤੁਲਸੀ ਰਮਾਇਣ ਦੇ ਸ਼ਲੋਕ ਅਤੇ ਗੁਰਬਾਣੀ ਦੀਆਂ ਪੰਗਤੀਆਂ ਲਗਾਤਾਰ ਸੁਣਾਈਆਂ। ਫਿਰ 'ਗਿਲਾਣੀ ਧਰਮ ਕੀ ਹੋਤੀ ਹੈ ਤੋ ਅਵਤਾਰ ਆਤਾ ਹੈ' ਦੇ ਵਿਸ਼ੇ ਤੇ ਈਸ਼ਵਰ ਦੇ ਛੇ ਗੁਣਾਂ ਦਾ ਵਰਨਣ ਕਰਦਿਆਂ ਕਿਹਾ ਕਿ ਈਸ਼ਵਰ ਜੋਤੀ ਸਰੂਪ ਤੋਂ ਸੰਸਾਰ ਦੇ ਦੁਖ ਦੂਰ ਕਰਨ ਲਈ ਸੰਸਾਰ ਤੇ ਆਉਂਦਾ ਹੈ।

ਉਹਨਾਂ ਧਰਮ ਦੇ ਗੁਣ ਰੂਹਾਨੀਅਤ, ਇਨਸਾਨੀਅਤ, ਸਾਦਗੀ, ਸੱਚਾਈ ਅਤੇ ਇਖਲਾਕ ਦੇ ਵਿਸ਼ਿਆਂ ਤੇ ਬੋਲਦਿਆਂ ਸਾਧਾਰਨ ਅਤੇ ਅਸਾਧਾਰਨ ਧਰਮ ਦੀ ਵਿਆਖਿਆ ਕੀਤੀ। ਤ੍ਰਿਸ਼ੰਕੂ ਦੇ ਪਾਪਾਂ ਦੀ ਕਥਾ ਤੋਂ ਲੈ ਕੇ ਸਤੀ ਅਨੁਸੂਈਆ ਵੱਲੋਂ ਬ੍ਰਹਮਾ ਵਿਸ਼ਨੂ ਮਹੇਸ਼ ਨੂੰ ਬੱਚੇ ਬਣਾ ਦੇਣ ਅਤੇ ਪਤੀ ਬ੍ਰਤ ਧਰਮ ਦੀ ਪਾਲਣਾ ਦੀਆਂ ਸਿਲਸਲੇਵਾਰ ਕਥਾਵਾਂ ਰਾਹੀਂ ਧਰਮ ਨੂੰ ਧਾਰਨ ਦਾ ਉਪਦੇਸ਼ ਦਿੱਤਾ।

ਚਲਦਾ...

# ਕੁਦਰਤ ਦੀ ਮਾਰ



-ਨਰੈਣ ਸਿੰਘ ਜਲੰਧਰ।

ਅੱਜ ਅਸੀਂ ਕੁਦਰਤ ਦੀ ਕਰੋਪੀ ਦਾ ਸ਼ਿਕਾਰ ਹਾਂ। ਪਿਛਲੇ ਦਿਨੀਂ ਹੋਈ ਭਾਰੀ ਬਾਰਸ਼ ਕਾਰਨ ਲਗਭਗ ਸਮੁੱਚੇ ਪੰਜਾਬ ਵਿੱਚ ਭਿਆਨਕ ਹੜ ਨੇ ਭਿਅੰਕਰ ਤਬਾਹੀ ਦਾ ਮੰਜ਼ਰ ਬਣਾਇਆ ਹੋਇਆ ਹੈ। ਸਤਲੁਜ, ਬਿਆਸ, ਰਾਵੀ ਅਤੇ ਘੱਗਰ ਦਰਿਆ ਤਾਂ ਉੱਚੀਆਂ ਉੱਚੀਆਂ ਛਾਲਾਂ ਮਾਰ ਹੀ ਰਹੇ ਹਨ, ਲੁਧਿਆਣੇ ਦਾ ਬੁੱਢਾ ਨਾਲਾ ਵੀ ਭਰ ਗੱਭਰੂ ਹੋਇਆ ਇਸ ਭਿਅੰਕਰ ਤਬਾਹੀ ਵਿੱਚ ਆਪਣੀ 'ਜਵਾਨੀ' ਦੀ ਜ਼ੋਰ ਅਜ਼ਮਾਇਸ਼ ਕਰ ਰਿਹਾ ਹੈ। ਇਸ ਕੁਦਰਤੀ ਕਰੋਪੀ ਅਤੇ ਕੁਦਰਤ ਦੀ ਮਾਰ ਨੇ ਪੰਜਾਬ ਨੂੰ ਝੰਜੋੜ ਦਿੱਤਾ ਹੈ,ਹਿਲਾ ਕੇ ਰੱਖ ਦਿੱਤਾ ਹੈ। ਇਸ ਸਭ ਦੇ ਬਾਵਜੂਦ ਪੰਜਾਬ ਗੁਰੂ ਪੀਰਾਂ ਦੀ ਧਰਤੀ ਹੈ। ਸਿੱਖ ਧਰਮ ਦੀਆਂ ਰਹੁ ਰੀਤਾਂ ਨਾਲ ਲਬਰੇਜ਼ ਧਰਤੀ ਹੈ। ਮਨੁੱਖਤਾ ਦੀ ਸੇਵਾ ਪੰਜਾਬੀਆਂ ਦਾ ਮੁੱਢਲਾ ਖ਼ਾਸਾ ਹੈ।

ਵਿਚਾਰਨ ਵਾਲੀ ਗੱਲ ਇਹ ਹੈ ਕਿ ਅੱਜ ਦੇ ਇਸ ਅਤਿ ਆਧੁਨਿਕ ਯੁੱਗ ਵਿੱਚ ਇਹ ਵਰਤਾਰਾ ਗਾਹੇ ਵਗਾਹੇ ਕਿਉਂ ਵਰਤਦਾ ਹੈ। ਇਹ ਵਿਸਮਾਦੀ ਸ਼ਾਸਕੀ ਵਿਵਸਥਾ ਦੇ ਸਰਾਸਰ ਉਲੰਘਣ ਦਾ ਨਤੀਜਾ ਹੈ। ਬ੍ਰਹਿਮੰਡ ਦੇ ਅਨੰਤ ਪਸਾਰੇ ਵਿੱਚ ਮਾਨਵ ਜਾਤੀ ਦਾ ਮਹੱਤਵਪੂਰਨ ਸਥਾਨ ਹੈ।ਆਪਣੀ ਚੇਤਨਤਾ ਦੇ ਸਦਕਾ ਇਹ ਵਿਸ਼ੇਸ਼ ਮਹੱਤਤਾ ਰੱਖਦਾ ਹੋਇਆ ਮਨੁੱਖ 'ਸਰਦਾਰ' ਜੂਨੀ ਦੀ ਉਪਾਧੀ ਨੂੰ ਹਾਸਲ ਕਰਦਾ ਹੈ। ਪਰ ਕੀ ਇਸ ਮਨੁੱਖ ਨੇ ਆਪਣੀ 'ਸਰਦਾਰੀ' ਦੀ ਮਹੱਤਤਾ, ਜ਼ਿੰਮੇਵਾਰੀ ਅਤੇ ਭੂਮਿਕਾ ਨੂੰ ਸਮਝਿਆ ਹੈ। ਅੱਜ ਦੇ ਅਤਿ ਆਧੁਨਿਕ ਯੁੱਗ ਵਿੱਚ ਪਹੁੰਚ ਕੇ ਵੀ ਮਨੁੱਖ ਦੀ ਲਾਲਸਾ ਭਰੀ ਪ੍ਰਵਿਰਤੀ ਦਾ ਕੋਈ ਅੰਤ ਨਹੀਂ ਹੋ ਰਿਹਾ।

ਮਨੁੱਖ ਨੇ ਆਪਣੇ ਸੁਆਰਥ ਅਤੇ ਨਿੱਜੀ ਹਿੱਤਾਂ ਦੀ ਪੂਰਤੀ ਲਈ ਕਿਸੇ ਵੀ ਕੁਦਰਤੀ ਪ੍ਰਬੰਧ ਦੀ ਪ੍ਰਵਾਹ ਨਹੀਂ ਕੀਤੀ।ਉਸਨੇ ਕੁਦਰਤੀ ਸਾਧਨਾਂ ਦੀ ਦੁਰਵਰਤੋਂ ਦੇ ਨਾਲ ਨਾਲ ਕੁਦਰਤੀ ਪ੍ਰਬੰਧਾਂ ਵਿੱਚ ਵੀ ਵਿਸ਼ਾਲ ਪੱਧਰ ਉਤੇ ਦਖ਼ਲ ਅੰਦਾਜ਼ੀ ਕੀਤੀ ਹੈ। ਅਸੀਂ ਕੀ ਕੀ ਨਹੀਂ ਕੀਤਾ! ਬਹੁਤ ਹੀ ਵੱਡੀ ਪੱਧਰ ਉੱਤੇ ਦਰੱਖਤ ਵੱਢ ਦਿੱਤੇ। ਇਸ ਵੇਲੇ ਪੰਜਾਬ ਵਿੱਚ ਦਰਖ਼ਤਾਂ ਦੀ ਲੋੜੀਂਦੀ ਗਿਣਤੀ ਤੋਂ ਤੀਜੇ ਹਿੱਸੇ ਤੋਂ ਵੀ ਘੱਟ ਦਰਖ਼ਤ ਹਨ। ਨਵੇਂ ਦਰਖ਼ਤ ਲਾਉਣਾ ਨਾ ਸਾਡੇ ਸੁਭਾਅ ਵਿੱਚ ਹੈ ਅਤੇ ਨਾ ਹੀ ਸਾਡੇ ਮਨਾਂ ਵਿੱਚ ਹੈ।

ਪਿਛਲੇ ਦਹਾਕਿਆਂ ਵਿੱਚ ਦਰਿਆਵਾਂ ਅਤੇ ਪਹਾੜਾਂ ਵਿੱਚ ਗ਼ੈਰ ਕਾਨੂੰਨੀ ਰੂਪ ਵਿੱਚ ਰੇਤਾ ਬਜਰੀ ਦੀ ਮਾਇਨਿੰਗ ਦਾ ਜੋ ਨੰਗਾ ਤਾਂਡਵ ਹੋਇਆ ਹੈ,ਉਹ ਸੱਭ ਦੇ ਸਾਹਮਣੇ ਹੈ। ਇਹ ਵੀ ਸੁਣਿਆ ਜਾ ਰਿਹਾ ਹੈ ਕਿ ਗੈਰ ਕਾਨੂੰਨੀ ਮਾਇਨਿੰਗ ਵਾਲੇ ਤਾਂ ਪੌਂਗ ਡੈਮ ਨੂੰ ਸੰਭਾਲੀ ਬੈਠੇ ਪਹਾੜਾਂ ਦੇ ਹੇਠੋਂ ਵੀ 80 ਫੁੱਟ ਤੱਕ ਰੇਤਾ ਬਜਰੀ ਕੱਢ ਚੁੱਕੇ ਹਨ। ਇਸ ਨੇ ਪੌਂਗ ਡੈਮ ਨੂੰ ਵੀ ਵੱਡੇ ਖ਼ਤਰੇ ਵਿਚ ਪਾ ਦਿੱਤਾ ਹੈ। ਸਤਿਗੁਰੂ ਜੀ ਬਖਸ਼ਿਸ਼ ਰੱਖਣ ਇਹ ਡੈਮ ਸਦਾ ਸੁਰੱਖਿਅਤ ਰਹੇ ਵਰਨਾ ਸਭ ਕੁਝ ਸਾਡੀ ਸੋਚ ਅਤੇ ਸੰਭਾਲ ਤੋਂ ਕਿਤੇ ਪਰ੍ਹੇ ਦੁਖਾਂਤ ਨਾ ਹੋ ਨਿਬੜੇ। ਇਹੋ ਅਰਦਾਸ ਹੈ, ਸ੍ਰੀ ਸਤਿਗੁਰੂ ਜੀ ਬਖਸ਼ਿਸ਼ ਕਰੋ।

ਇਸ ਤਬਾਹੀ ਵਿੱਚ ਵੱਡੀ ਪੱਧਰ ਉੱਤੇ ਫ਼ਸਲਾਂ ਦੇ ਨਾਲ ਨਾਲ ਪਸ਼ੂ ਵੀ ਮਰ ਗਏ ਹਨ। ਬਹੁਤ ਘਰ ਢਹਿ ਗਏ ਹਨ, ਅਨੇਕ ਕੀਮਤੀ ਜਾਨਾਂ ਚਲੀਆਂ ਗਈਆਂ ਹਨ। ਇਸ ਲਈ ਅੱਜ ਅਸੀਂ ਜਿਸ ਮਹੱਤਵਪੂਰਨ ਚੁਣੌਤੀ ਦਾ ਸਾਹਮਣਾ ਕਰ ਰਹੇ ਹਾਂ, ਉਸਦੇ ਹੱਲ ਲਈ ਸਾਨੂੰ ਫਿਰ ਤੋਂ ਕੁਦਰਤ ਵੱਲ ਪਰਤਣਾ ਪਵੇਗਾ।ਕੁਦਰਤ ਦਾ ਜਿਹੜਾ ਸਰੂਪ ਅਸੀਂ ਆਪਣੀਆਂ ਲਾਲਸਾਵਾਂ ਅਧੀਨ ਕਰੂਪ ਕੀਤਾ ਹੈ,ਉਹ ਕੁਦਰਤ ਨੂੰ ਵਾਪਸ ਕਰਨਾ ਪਵੇਗਾ। ਦਰਖ਼ਤਾਂ ਦਾ ,ਤਰੱਕੀ ਦੇ ਨਾਂ ਉੱਤੇ ਕਤਲੇਆਮ ਬੰਦ ਕਰਨਾ ਹੋਵੇਗਾ, ਉਹਨਾਂ ਦੀ ਲੋੜੀਂਦੀ ਮਾਤਰਾ ਹਰ ਹੀਲੇ ਸੁਨਿਸ਼ਚਿਤ ਕਰਨੀ ਹੋਵੇਗੀ, ਦਰਿਆਵਾਂ ਦੀ ਫ਼ਰਿਆਦ ਧਿਆਨ ਗੋਚਰੀ ਕਰਨੀ ਹੋਵੇਗੀ, ਉਹਨਾਂ ਦੀ ਬਣਤਰ,ਸਰੂਪ ਦੀ ਬਹਾਲੀ ਅਤੇ ਸੁਰੱਖਿਆ ਹਰ ਤਰ੍ਹਾਂ ਯਕੀਨੀ ਕਰਨੀ ਹੋਵੇਗੀ।

ਅਸੀਂ ਕੁਦਰਤ ਦਾ ਹਿੱਸਾ ਹਾਂ। ਕੁਦਰਤੀ ਪ੍ਰਬੰਧਾਂ ਵਿੱਚ ਸਾਡਾ ਅਹਿਮ ਯੋਗਦਾਨ ਅਤੇ ਜ਼ਿੰਮੇਵਾਰੀ ਹੈ ਕਿ ਅਸੀਂ ਆਪਣੀ ਚੇਤਨਤਾ ਸਦਕਾ ਕੁਦਰਤੀ ਪ੍ਰਬੰਧਾਂ ਦਾ ਸੰਤੁਲਨ ਕਾਇਮ ਰੱਖੀਏ।ਪਰ ਅੱਜ ਦਾ ਮਨੁੱਖ ਬਿਲਕੁਲ ਇਸ ਦੇ ਉਲਟ ਹੋ ਗਿਆ ਹੈ। ਕੁਦਰਤ ਕੋਲ ਸਾਡੇ ਵਾਸਤੇ ਬਹੁਤ ਕੁਝ ਹੈ ਪਰ ਮਨੁੱਖੀ ਲਾਲਸਾ ਦੀ ਪੂਰਤੀ ਵਾਸਤੇ ਨਹੀਂ।

ਸੰਪਰਕ– 98150-84646



# ਗੋਰਾਸ਼ਾਹੀ ਤੇ ਰਜਵਾੜਾਸ਼ਾਹੀ ਦੀ ਚੱਕੀ ਵਿੱਚ ਪਿਸਣ ਵਾਲੇ, ਬਾਬਾ ਸਾਹਿਬ ਸਿੰਘ ਭੰਮਾ ਬਦੀ ਤੇ ਹੋਰ ਕੂਕੇ

-ਸੁਵਰਨ ਸਿੰਘ ਵਿਰਕ

ਸਤਿਗੁਰੂ ਰਾਮ ਸਿੰਘ ਜੀ, ਮੁਖੀ ਸੂਬਿਆਂ ਅਤੇ ਸ੍. ਮੰਗਲ ਸਿੰਘ ਬਿਸ਼ਨਪੁਰਾ ਦੀ ਜਨਵਰੀ 1872 ਵਿੱਚ ਪੰਜਾਬ ਤੋਂ ਜਲਾਵਤਨੀ ਬਾਅਦ, ਕੂਕਿਆਂ ਤੇ ਸਖਤੀਆਂ ਦੇ ਪਹਾੜ ਝੁੱਲ ਗਏ ਸਨ। ਸ਼ਹੀਦ ਭਗਤ ਸਿੰਘ ਦੇ 1928 ਈ. ਦੇ ਕਿਰਤੀ ਪਰਚੇ ਦੇ ਇੱਕ ਮਾਸਿਕ ਅੰਕ ਵਿੱਚ ਛਪੇ ਲੇਖ ਮੁਜਬ, ਪੰਜਾਬ ਵਿੱਚ ਜੇ ਕੋਈ ਸਾਰੇ ਦਾ ਸਾਰਾ ਫ਼ਿਰਕਾ, ਅੰਗਰੇਜ ਰਾਜ ਵਿਰੋਧੀ, ਬਾਗੀ ਘੋਸ਼ਿਤ ਕੀਤਾ ਗਿਆ ਸੀ ਤਾਂ ਇਹ ਪੰਜਾਬ ਵਿੱਚ ਨਾਮਧਾਰੀਆਂ ਜਾਂ ਕੂਕਿਆਂ ਦਾ ਫ਼ਿਰਕਾ ਸੀ। ਇਸ ਸਮੇਂ ਪੰਜਾਬ ਦੀਆਂ ਸਿੱਖ ਰਿਆਸਤਾਂ, ਵਿਸ਼ੇਸ਼ ਕਰ ਪਟਿਆਲਾ, ਜੀਂਦ, ਫ਼ਰੀਦਕੋਟ, ਨਾਭਾ ਆਦਿ ਨੇ ਵੀ ਕੂਕਿਆਂ ਤੇ ਸਖਤੀਆਂ ਕਰਨ ਵਿੱਚ ਕੋਈ ਕਸਰ ਬਾਕੀ ਨਹੀਂ ਛੱਡੀ ਸੀ। ਇਹਨਾਂ ਰਿਆਸਤਾਂ ਦੀ ਰਜਵਾੜਾਸ਼ਾਹੀ ਦਾ ਕੂਕਿਆਂ ਪ੍ਰਥਾਇ ਰਵੱਈਆ ਤਾਂ ਅੰਗਰੇਜ਼ ਸਰਕਾਰ ਤੋਂ ਵੀ ਵੱਧ ਅੱਥਰਾ ਅਤੇ ਅੱਖੜ ਸੀ। ਇਉਂ ਉਹ ਪੰਜਾਬੀ ਮੁਹਾਵਰਾ, ਚੋਰ ਨਾਲੋਂ ਪੰਡ ਕਾਹਲੀ ਨੂੰ ਚਰਿਤਾਰਥ ਕਰਦਿਆਂ ਅੰਗਰੇਜ਼ ਸਰਕਾਰ ਦੀ ਖੁਸ਼ਨੂਦੀ ਹਾਸਿਲ ਕਰਨ ਲਈ, ਸਰਕਾਰ ਦੇ ਬਾਗੀ ਕੂਕਿਆਂ ਨੂੰ ਦਬਾਉਣ, ਸਤਾਉਣ ਅਤੇ ਪੀੜਿਤ ਕਰਨ ਵਿੱਚ ਕੋਈ ਕਸਰ ਬਾਕੀ ਨਹੀਂ ਸਨ ਛੱਡ ਰਹੇ। ਅਕਾਲ ਬੁੰਗੇ ਦਿਆਂ ਅਤੇ ਹੋਰ ਸੰਬੂਹ ਪੁਜਾਰੀਆਂ (ਸਿਖ ਤਖਤਾਂ ਦਿਆਂ) ਦੇ ਨਾਮ ਲਿਖੇ ਹੁਕਮਨਾਮੇ ਵਿੱਚ, ਸਤਿਗੁਰੂ ਰਾਮ ਸਿੰਘ ਜੀ ਲਿਖਦੇ ਹਨ, "ਸਾਰੇ ਰਾਜੇ ਸਿੰਘ ਕੂਕਿਆਂ ਦਾ ਲਹੂ ਪੀਣ ਲਾਏ ਦਿੱਤੇ ਹੈਨ।"[1]

ਸਾਡਾ ਸਮਕਾਲੀ ਇਤਿਹਾਸਕਾਰ, ਇਸ ਸਮੇਂ ਦਾ ਵਰਨਣ ਕਰਦਿਆਂ ਲਿਖਦਾ ਹੈ: "ਸਾਰਿਆਂ ਰਾਜਿਆਂ ਨੇ ਆਪੋ ਆਪਣੇ ਇਲਾਕਿਆਂ ਦੇ ਸਿੰਘ ਸੱਦ ਲਏ ਜੋ ਜੋ ਨਾਮਧਾਰੀ ਥੇ। ਸਾਰਿਆਂ ਨੂੰ ਕਹਿਆ ਤੁਸੀਂ ਕੂਕਪੁਣਾ ਛੱਡੋ। ਸਿੰਘਾਂ ਨੇ ਕਹਿਆ, ਕੀ ਕੂਕਪੁਣਾ ਛੱਡੀਏ? ਧਨੌਲੇ ਵਾਲੇ ਸੂਬੇ ਨੂੰ ਕਹਿਆ ਕਿ ਪਾਨੀ ਬੋਕੇ ਕਾ ਪੀਓ ਤੇ ਕਛਹਿਰੇ ਲਾਹ ਦੇਓ। ਤੁਸੀਂ ਕਿਸੇ ਕੇ ਨਾ ਜਾਓ, ਨਾ ਕਿਸੇ ਨੂੰ ਬੜਨ ਦੇਓ। ਜੋ ਤੁਸੀਂ ਇਕੱਠੇ ਹੋਇਕੇ ਸ਼ਬਦ ਪੜਦੇ ਹੋ ਸੋ ਨਾ ਪੜੋ। ਜਿੱਥੇ ਜਾਮੇਂ ਇਤਲਾਹ ਦੇ ਕੇ ਜਾਓ। ਸਿੰਘਾਂ ਨੇ ਕਿਹਾ ਕਿ ਕਛਹਿਰੇ ਨਹੀਂ ਲਾਹ ਸਕਦੇ, ਬੋਕੇ ਦਾ ਪਾਣੀ ਬੀ ਨਹੀਂ ਪੀਂਦੇ। ਸਿੰਘਾਂ ਕੋ ਬੀ ਨਹੀਂ ਹਟਾਇ ਸਕਦੇ ਹੈਂ। ਰੁਖਸਦ ਦੇ ਕੇ ਤੋਰ ਦੀਆ ਕਹਾ ਕਿ ਆਏ ਸਿੰਘਾਂ ਕੋ ਪ੍ਰਸਾਦਿ ਛਕਾਇਕੇ ਤੋਰ ਦਿਆ ਕਰੋ। ਸਿੰਘ ਆਪੋ ਆਪਨੇ ਘਰਾਂ ਨੂੰ ਚਲੇ ਗਏ।

"ਛੇਮੇ ਦਿਨ ਫੇਰ ਮੰਗਵਾਇਕੇ ਕਹਾ ਕੇ ਅੰਮ੍ਰਿਤਸਰ ਜਾਇਕੇ ਲਿਖਵਾਇ ਲਿਆਓ, ਇਸ਼ਨਾਨ ਕੀਤਾ ਹੈ, ਅੰਮ੍ਰਿਤ ਛਕਿਆ ਹੈ, ਗੁਰੂ ਕੇ ਸਿੰਘ ਹੈਨ। ਸਿੰਘਾਂ ਨੇ ਕਹਿਆ ਅਸੀਂ ਨਿਤ ਜਾਂਦੇ ਹੈਂ ਅੰਮ੍ਰਿਤਸਰ। ਸਾਨੂੰ ਕੰਮੋਂ ਕਿਉਂ ਰੱਖਦੇ ਹੋ, ਕੀ ਗੁਨਾਹ ਹੈ? ਕਹਾ ਕੇ ਰਾਜੇ ਨੇ ਲਿਖਾ ਹੈ ਇਨਕੋ ਅੰਮ੍ਰਿਤਸਰ ਭੇਜੋ ਬਖਸ਼ਾਇ ਆਵਨ। ਰਣ ਸਿੰਘ (ਪਿਤਾ ਕੌਲਾ, ਪਿੰਡ ਸਿਆਹੜ, ਜ਼ਿਲ੍ਹਾ ਲੁਧਿਆਣਾ) ਨੇ ਕਹਾ ਕਿ ਮੈਂ ਸਾਰਿਆਂ ਕਾ ਹੀ ਲਿਖਵਾਇ ਲਿਆਮਦਾ ਹਾਂ। ਸਾਰਿਆਂ ਕਾ ਮੈਂ ਜ਼ੁੰਮੇਵਾਰ ਰਹਿਆ ਜੇਕਰ ਕੋਈ ਨੁਕਸਾਨ ਹੋਵੇ। ਰਣ ਸਿੰਘ ਅੰਮ੍ਰਿਤਸਰ ਗਿਆ। ਪੁਜਾਰੀ ਨਾਭੇ ਕਾ ਬਾਕਬ ਸੀ। ਉਸਨੇ ਝੱਟ ਲਿਖ ਦੀਆ ਕਿ ਇਸ਼ਨਾਨ ਕੀਤਾ ਹੈ, ਅੰਮ੍ਰਿਤ ਛਕਿਆ ਹੈ, ਗੁਰੂ ਕੇ ਸਿੰਘ ਹੈਂ। ਪੰਚਮੇਂ ਦਿਨ ਫੇਰ ਪੱਚੀ ਸਿੰਘ ਇਕੱਠੇ ਕਰ ਕੇ ਨਾਭੇ ਮੈਂ ਭੇਜੇ ਨਰਾਇਣ ਸਿੰਘ ਮਹੰਤ ਕੇ ਪਾਸ ਕਿ ਇਨ ਕੋ ਅੰਮ੍ਰਿਤ ਛਕਾਵੋ। ਸੋ ਕਰੋ ਜਿਸ ਕਰ ਕੇ ਏਨਾ ਕੋ ਕੋਈ ਨਾ ਬੁਲਾਵੇ। ਜਦ ਸਿੰਘ ਗਏ ਤਾਂ ਅੱਗੇ ਦਰੀ ਨੀਲੀ ਵਿਛੀ ਹੋਈ ਸੀ। ਦੇਖ ਕੇ ਸਿੰਘਾਂ ਨੇ ਪੈਰ ਵੀ ਨਾ ਧਰਿਆ ਦਰੀ ਪਰ। ਨਰਾਇਣ ਸਿੰਘ ਮਹੰਤ ਨੇ ਕਹਾ ਕਿ ਮੈਨੂੰ ਏਹ ਹੁਕਮ ਹੈ ਤਖਤਾਂ ਕਾ ਇਨਕੀ ਪੱਗ ਉਤਰਦੀ ਹੈ। ਅੰਮ੍ਰਿਤ ਕਰ ਕੇ ਛਕਾਉਣ ਲਗਾ। ਭਗਵਾਨ ਸਿੰਘ ਪਿੱਥੋ ਵਾਲੇ ਨੇ ਕਹਾ ਕਿ ਮੈਂ ਨਹੀਂ ਅੰਮ੍ਰਿਤ ਛਕਦਾ। ਮਹੰਤ ਨੇ ਕਹਾ ਕਿ ਅੰਮ੍ਰਿਤ ਕਲਗੀਧਰ ਜੀ ਕਾ ਹੈ। ਭਗਵਾਨ ਸਿੰਘ ਪਿੱਥੋ ਨੇ ਕਿਹਾ ਕਿ ਅੰਮ੍ਰਿਤ ਤਾਂ ਮੇਰਾ ਛਕਿਆ ਹੋਇਆ ਹੈ। ਅੰਮ੍ਰਿਤ ਨਾ ਛਕਿਆ। ਮਹੰਤ ਚੁੱਪ ਕਰ ਰਹਿਆ। ਰਣ ਸਿੰਘ ਨੇ ਕਹਾ ਕਿ ਸਾਨੂੰ ਲਿਖ ਦੇਓ ਜੋ ਟੋਕ ਨਾ ਕੋਈ ਕਰੇ।

ਅਨੰਦ ਭੀ ਪੜ੍ਹਾਮਾਂਗੇ, ਕੇਸੀਂ ਜਲ ਭੀ ਪਾਮਾਂਗੇ, ਬਬੇਕ ਭੀ ਰੱਖਾਂਗੇ, ਭਜਨ ਬਾਣੀ ਭੀ ਕਰਾਂਗੇ। ਜਿਹੜੀ ਇਹਨਾਂ ਵਿੱਚੋਂ ਨਹੀਂ ਕਰਨੀ ਸੋ ਸਾਨੂੰ ਤੁਸੀਂ ਕਹੋ। ਮਹੰਤ ਨੇ ਕਿਹਾ ਕਿ ਮੈਂ ਕਿਵੇਂ ਕਹਾਂ ਕਿ ਗੁਰੂ ਕੀ ਰੀਤੀ ਨਾ ਕਰੋ। ਥਾਨੇ ਪਰਥਾਨੇ ਸਾਰਿਆਂ ਕੋ ਲਿਖ ਭੇਜਿਆ ਕਿ ਰਾਜੇ ਕੇ ਕਹੇ ਬਮੂਜਬ ਰੀਤੀ ਕੀਤੀ ਗਈ ਹੈ। ਇਹਨਾਂ ਕੋ ਰੋਕ ਨਾ ਹੋਵੇ ਤਾਂ ਸਿੰਘ ਟਿਕਣੇ ਦੀਏ।"❷

ਇਸ ਨਰਾਇਣ ਸਿੰਘ ਦਾ ਪਿੰਡ ਵੀ ਪਿੱਥੋ ਸੀ, ਜੋ ਨਾਭੇ ਦੇ ਗੁਰਦੁਆਰਾ ਬਾਬਾ ਅਜਾਪਾਲ ਸਿੰਘ ਦਾ ਮਹੰਤ ਸੀ। ਭਾਈ ਕਾਹਨ ਸਿੰਘ ਨਾਭਾ ਇਹਨਾਂ ਦੇ ਹੀ ਸਪੁੱਤਰ ਸਨ। ਪਿੱਥੋ ਦੇ ਵੀ ਕਈ ਨਾਮਧਾਰੀ ਸਿੰਘ "ਕੂਕਪੁਣਾ ਕਢਾਉਣ" ਲਈ ਨਾਭੇ ਲਿਆਂਦੇ ਗਏ ਸਨ। ਨਾਭੇ ਦਾ ਵਰਤਮਾਨ ਰਾਜਾ ਹੀਰਾ ਸਿੰਘ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਸੰਗਤ, ਰਾਜਾ ਬਣਨ ਤੋਂ ਪਹਿਲਾਂ ਮਾਣ ਚੁੱਕਾ ਸੀ। ਇਸ ਲਈ ਨਾਭੇ ਦੇ ਸਿੰਘਾਂ ਨਾਲ ਪਰਸ਼ਾਸਨ ਦਾ ਰਵੱਈਆ ਜ਼ਿਆਦਾ ਸਖਤੀ ਵਾਲਾ ਨਹੀਂ ਸੀ। ਪਰ ਜੀਂਦ ਰਿਆਸਤ ਜਿਸ ਦੀ ਰਾਜਧਾਨੀ ਸੰਗਰੂਰ ਸੀ ਅਤੇ ਜੀਂਦ ਦਾ ਰਾਜਾ ਰਘੁਬੀਰ ਸਿੰਘ ਸੀ, ਉਸ ਦਾ ਰਵੱਈਆ ਪਟਿਆਲਾ ਦੇ ਮਹਾਰਾਜਾ ਮਹਿੰਦਰ ਸਿੰਘ ਜਿਉਂ ਕਠੋਰ ਸੀ ਜੋ ਆਪਣੇ ਅੰਗਰੇਜ਼ ਮਾਈਬਾਪ ਨੂੰ ਖੁਸ਼ ਰੱਖਣ ਲਈ, ਕੂਕਿਆਂ ਦਾ ਤਲਾ ਮੂਲ ਮਿਟਾਉਣ ਲਈ ਉਤਾਵਲਾ ਸੀ।

ਗਿਆਨੀ ਕਾਲਾ ਸਿੰਘ ਨੰਗਲ ਰਚਿਤ ਪੁਸਤਕ "ਕੂਕੇ ਸਿੰਘ ਤੇ ਅੰਗਰੇਜ਼ ਰਾਜ" ਵਿੱਚ ਜੀਂਦ ਦੇ ਰਾਜੇ ਵੱਲੋਂ ਨਾਮਧਾਰੀਆਂ ਤੇ ਕੀਤੇ ਅੱਤਿਆਚਾਰਾਂ ਦੀ ਮੂੰਹ ਬੋਲਦੀ ਤਸਵੀਰ ਨਜ਼ਰ ਆਉਂਦੀ ਹੈ। ਸਭ ਤੋਂ ਵੱਡਾ ਜ਼ੁਲਮ ਕੂਕਿਆਂ ਦੀਆਂ ਜਮੀਨਾਂ ਜਾਇਦਾਦਾਂ ਜ਼ਬਤ ਕਰ ਕੇ, ਉਹਨਾਂ ਨੂੰ ਘਸਿਆਰੇ ਬਣਾ ਦੇਣਾ ਸੀ। ਅਸੀਂ ਗਿਆਨੀ ਜੀ ਦੇ ਸ਼ਬਦਾਂ ਵਿੱਚ ਇਹ ਸਾਰੇ ਵੇਰਵੇ ਪੜ੍ਹਦੇ ਹਾਂ।

"ਬਿਕ੍ਰਮ ਉਨੀ ਸੌ ਵਿਚ ਅਠਾਈਏ ਦੇ,
ਰਾਜਾ ਆਖਦਾ ਏ ਕਰਮਚਾਰੀਆਂ ਨੂੰ।
ਔਰਤ ਮਰਦ ਬਾਲਕ ਬਿਰਧ ਸਭ ਪਕੜੋ,
ਪਿੰਡ ਪਿੰਡ ਸਾਰੇ ਨਾਮਧਾਰੀਆਂ ਨੂੰ।
ਬਾਗੀ ਪੰਥ ਕੂਕਾ ਪੰਥ ਕੱਢ ਦੇਣਾ,
ਕਰੋ ਸਿੱਖ ਸੱਭੇ ਨਰ ਨਾਰੀਆਂ ਨੂੰ।
ਕਾਹਲਾ ਸਿੰਘ ਠਾਣੇਦਾਰ ਜਾਣ ਪਿੰਡਾਂ,
ਕੂਕੇ ਸਿੰਘ ਪਕੜਨ ਸੰਗੀ ਸਾਰੀਆਂ ਨੂੰ। ੨੦।
ਸਿੰਘ ਗਏ ਪਕੜੇ ਤੇ ਰਾਜੇ ਪਾਸ ਆਂਦੇ,
ਰਾਜਾ ਕਹੇ ਹੈ ਰਾਜ ਸੰਗਰੂਰ ਮੇਰਾ।
ਕੂਕਾ ਪੰਥ ਨੂੰ ਛੱਡ ਦਿਓ ਤੁਸੀਂ ਸਾਰੇ,
ਮੇਰਾ ਹੁਕਮ ਤੇ ਹੈ ਦਸਤੂਰ ਮੇਰਾ।
ਛੱਡੋ ਰੀਤ ਤੁਸੀਂ ਕੂਕੇ ਪੰਥ ਵਾਲੀ,
ਸੁਖਨ ਸਖਤ ਹੈ ਮੰਨੋ ਜ਼ਰੂਰ ਮੇਰਾ।
ਮੰਨੋ ਬਾਹਮਣਾ ਨੂੰ ਕਹੋ ਮਲੇਛ ਨਾਹੀਂ,
ਗੰਗਾ ਜਾਇ ਨਾਵੋ ਨਹੀਂ ਘੂਰ ਮੇਰਾ।
ਵਫਾਦਾਰ ਅੰਗਰੇਜ਼ ਸਰਕਾਰ ਬਣ ਜਾਓ,
ਬਾਗੀ ਕੂਕਾ ਰਾਜੋਂ ਕਰਾਂਗਾ ਦੂਰ ਮੇਰਾ।
ਕਿਹਾ ਸਿੰਘਾਂ ਨੇ ਅਸੀਂ ਨਾ ਸਿਦਕ ਛਡੀਏ,
ਅੰਮ੍ਰਿਤ ਖੰਡੇ ਨੂੰ ਨਾ ਲਾਜ ਲਾਵਣੀ ਹੈ।
ਕਾਹਲਾ ਸਿੰਘ ਹੁਕਮ ਸਤਿਗੁਰ ਰਾਮ ਸਿੰਘ ਦਾ,
ਸਿਖਿਆ ਓਸਦੀ ਨਹੀਂ ਭੁਲਾਵਣੀ ਹੈ। ੨੧।
ਬਾਲ ਬੱਚਾ ਤਿੰਨ ਸੌ ਜੇਹਲ ਅੰਦਰ,
ਰਾਜੇ ਕਿਹਾ ਜਵਾਬ ਸੁਣਾਂਵਦੇ ਕਿਉਂ?
ਨਵੀਂ ਰੀਤ ਸਿੱਖੀ ਥੋਡੀ ਰਾਮ ਸਿੰਘ ਜੀ,
ਅੰਮ੍ਰਿਤ ਔਰਤਾਂ ਤਾਈਂ ਛਕਾਂਵਦੇ ਕਿਉਂ?
ਅਨੰਦ ਰੀਤ ਥੋਡੀ ਨਵੀਂ ਤੋਰ ਦਿਤੀ,
ਕੱਛਾਂ ਔਰਤਾਂ ਤੇੜ ਪਵਾਂਵਦੇ ਕਿਉਂ?
ਝਟਕਾ ਮਾਸ ਦਾ ਖਾਵੋ ਤੇ ਪੀਵੋ ਸਿੰਘੋ,
ਸ਼ਰਾਬ ਪੀਣ ਤੇ ਤੁਸੀਂ ਸ਼ਰਮਾਂਵਦੇ ਕਿਉਂ?
ਮੁਸਲਮਾਨੀ ਕਲਾਮ ਕਿਉਂ ਕੰਨ ਦੱਸੋ,
ਸੰਤ ਖਾਲਸਾ ਪੰਥ ਬਤਾਵਦੇ ਕਿਉਂ?
ਨਾਲ ਢੋਲਕਾਂ ਛੈਣਿਆਂ ਕਰੋ ਜਲਸੇ,
ਮਰਦ ਔਰਤਾਂ ਸ਼ਬਦਾਂ ਨੂੰ ਗਾਂਵਦੇ ਕਿਉਂ?
ਛੱਡੋ ਪੰਥ ਕੂਕਾ ਅਤੇ ਰਹਿਤ ਕੂਕਾ,
ਦਸਵੇਂ ਗੁਰੂ ਦੀ ਰੀਤ ਮਨਜ਼ੂਰ ਕਰ ਲੌਂ।
ਕਾਹਲਾ ਸਿੰਘ ਮੈਂ ਜਪਤਾਂ ਜ਼ਮੀਨ ਥੋਡੀ,
ਬਾਗੀ ਪੁਣਾ ਕੱਢਾਂ ਮੇਰਾ ਦਸਤੂਰ ਕਰ ਲੌਂ। ੨੨।
ਕੂਕੇ ਸਿੰਘ ਨਾ ਵੱਸਣ ਮੈਂ ਦੇਵਾਂ,
ਰਾਜਾ ਕਹਿ ਗਿਆ ਸੀ ਜ਼ਬਾਨ ਵਿਚੋਂ।
ਰਘਬੀਰ ਸਿੰਘ ਕਿਹਾ ਅਹਿਲਕਾਰਾਂ ਤਾਈਂ,
ਕਰੋ ਤੰਗ ਜੇਹਲ ਅੰਦਰ ਜਾਨ ਵਿਚੋਂ।
ਮਾਫੀ ਮੰਗੇ ਜਿਹੜਾ ਓਹਨੂੰ ਛੱਡ ਦੇਵੋ,
ਲਿਖ ਓਸਦੇ ਲਵੋ ਬਿਆਨ ਵਿਚੋਂ।
ਕਾਲਾ ਸਿੰਘ ਵੈਰੀ ਸੀ ਉਹ ਕੂਕਿਆਂ ਦਾ,

ਦੋਸਤ ਫਰੰਗੀ ਦਾ ਹਿੰਦੁਸਤਾਨ ਵਿਚੋਂ। ੨੩।
ਚਾਰ ਦਿਨ ਸਿੰਘ ਜੀ ਤੰਗ ਕੀਤੇ,
ਚੌਥੇ ਦਿਨ ਸਭ ਪਿੰਡਾਂ 'ਚ ਵਾੜ ਦਿਤੇ।
ਓਹ ਆਪਣੇ ਆਪਣੇ ਗਏ ਪਿੰਡੀਂ,
ਨਜ਼ਰਬੰਦ ਕਰ ਕੇ ਹੁਕਮ ਚਾਹੜ ਦਿਤੇ।
ਦਿਨ ਪੰਦਰਾਂ ਬੀਤੇ ਸੀ ਜਦੋਂ ਦੇਖੋ,
ਕਹੇ ਮੁਕਬਰ ਦੇ ਸਿੰਘ ਸੀ ਤਾੜ ਦਿਤੇ।
ਭੰਮਾ ਬਦੀ ਤੋਂ ਪਕੜੇ ਸਿੰਘ ਕੂਕੇ,
ਇਕ ਸੌ ਦਸ ਗਿਣਤੀ ਜੋ ਬੈਰਾੜ ਦਿਤੇ।
ਦਿਨ ਤੀਸਰੇ ਉਹ ਵੀ ਛੱਡ ਦਿਤੇ,
ਸਿੱਧੂ ਗੋਤ ਦੇ ਸੀ ਸਰਦਾਰ ਕੂਕੇ।
ਕਾਹਲਾ ਸਿੰਘ ਪਕੜੇ ਰਾਜੇ ਵਾਰ ਤੀਜੀ,
ਭੰਮਾ ਬਦੀ ਦੇ ਬੱਸਣੇ ਹਾਰ ਕੂਕੇ। ੨੪।
ਰਾਜੇ ਅਹਿਲਕਾਰ ਨਾਲ ਵਜ਼ੀਰ ਆਏ,
ਸਿੰਘ ਜੇਹਲ ਵਿਚ ਸਾਰੇ ਘਲਾ ਦਿਤੇ।
ਕੱਛਾਂ ਲਾਹੋ ਤੁਸੀਂ ਜਾਵੋ ਅੱਜ ਘਰ ਨੂੰ,
ਸਿਪਾਹੀ ਆਖ ਕੇ ਸਿੰਘ ਪਕੜਾ ਦਿਤੇ।
ਕਹਿੰਦੇ ਪੀਵੋ ਹੁੱਕੇ ਤੁਸੀਂ ਛੱਡੋ ਸਿਖੀ,
ਤੱਤੀ ਰੇਤ ਸੇ ਪਿੰਡੇ ਸੜਾ ਦਿਤੇ।
ਕਾਹਲਾ ਸਿੰਘ ਨਾ ਸਿੰਘਾਂ ਨੇ ਸਿਦਕ ਹਾਰੇ,
ਸੜੇ ਪੈਰ ਸਰੀਰ ਅਕੜਾ ਦਿਤੇ। ੨੫।

......................................................

ਭੰਮਾ ਬਦੀ ਦੇ ਸਿੰਘ ਸਭ ਨਾਮਧਾਰੀ,
ਸਾਹਿਬ ਸਿੰਘ ਜਗੀਰ ਸੀ ਦਾਰ ਆਹਾ।
ਮਾਲਕ ਜਿਮੀ ਦਾ ਇਹ ਸੀ ਸਿੰਘ ਕੂਕਾ,
ਸਿੱਧੂ ਗੋਤ ਦਾ ਜੋ ਸਰਦਾਰ ਆਹਾ।
ਨਰੈਣ ਕੌਰ ਸਿੰਘਣੀ ਗ੍ਰਿਫਤਾਰ ਕੀਤੀ,
ਸਾਹਿਬ ਸਿੰਘ ਸਰਦਾਰ ਦੀ ਨਾਰ ਆਹਾ।
ਕਾਹਨ ਸਿੰਘ ਬਦਨ ਸਿੰਘ ਪਕੜ ਲਏ ਸੀ,
ਕਰਨ ਕੀਰਤਨ ਸ਼ਬਦ ਉਚਾਰ ਆਹਾ।
ਸਾਹਿਬ ਸਿੰਘ ਗ੍ਰੰਥੀ ਜੋ ਸਿੰਘ ਦਰਜ਼ੀ,
ਹਰਨਾਮ ਸਿੰਘ ਪੁੱਤਰ ਗਰਿਫਤਾਰ ਆਹਾ।
ਪੰਡਿਤ ਮਿਸ਼ਰਾ ਸਿੰਘ ਜੀ ਆਣ ਪਕੜੇ,
ਮਹਿਰੇ ਸਿੰਘ, ਤਿਖਾਣ ਲੁਹਾਰ ਆਹਾ।
ਇੱਕ ਸੌ ਸਿੰਘ ਤੇਰਾਂ ਗਿਣਤੀ ਵਿਚ ਸਾਰੇ,
ਬਾਲ ਬੱਚੇ ਤੇ ਔਰਤਾਂ ਚਾਰ ਆਹਾ।

ਸੰਮਤ ਉਨੀ ਸੌ ਉਨੱਤੀ ਬਿਕਰਮੀ ਸੀ,
ਦਿੱਤੇ ਜਿਹਲ ਅੰਦਰ ਸਿੰਘ ਡਾਰ ਆਹਾ।
ਬਾਰਾਂ ਦਿਨ ਨਾ ਦਿਤਾ ਸੀ ਖਾਣ ਤਾਈਂ,
ਸਿੰਘ ਭੁੱਖੇ ਲਹੂਰ ਅਪਾਰ ਆਹਾ।
ਬਾਲਕ ਔਰਤਾਂ ਭੁੱਖੀਆਂ ਧਾ ਮਾਰਨ,
ਭੁੱਖੇ ਬਾਲ ਮਾਰਨ ਚੰਗਿਆਰ ਆਹਾ।
ਦਿੱਤਾ ਤੇਰ੍ਹਵੇਂ ਦਿਨ ਆਟਾ ਬਾਜਰੇ ਦਾ,
ਭੁੱਖੇ ਹੋਏ ਸਰੀਰ ਲਚਾਰ ਆਹਾ।
ਦਿਸੇ ਪਿੰਜਰੇ ਸੁੱਕ ਸਰੀਰ ਗਏ,
ਮੱਥੇ ਚਮਕਦੇ ਜਿਵੇਂ ਅੰਗਿਆਰ ਆਹਾ।
ਕਈਆਂ ਸਿੰਘਾਂ ਦੇ ਪੈਰਾਂ ਨੂੰ ਕਾਠ ਬੇੜੀ,
ਰਾਤ ਦਿਨ ਲੱਗੇ ਪਹਿਰੇਦਾਰ ਆਹਾ।
ਜਿਨ੍ਹਾਂ ਸਿੰਘਾਂ ਦੇ ਪੈਰਾਂ ਨੂੰ ਬੇੜੀਆਂ ਸੀ,
ਬੈਰਣ ਪੈਣ ਤੇ ਬੜੇ ਲਾਚਾਰ ਆਹਾ।
ਗਾਹਲਾਂ ਕੱਢਣ ਸਿਪਾਹੀ ਆਣ ਕਰ ਕੇ,
ਕਰਨ ਬੋਲ ਕੁਬੋਲ ਮਕਾਰ ਆਹਾ।
ਕਈਆਂ ਸਿੰਘਾਂ ਨੂੰ ਆਣ ਕੇ ਕੁੱਟਦੇ ਸੀ,
ਅਫਸਰ ਜਿਹਲ ਦੇ ਤੇ ਅਹਿਲਕਾਰ ਆਹਾ।
ਕੂਕੇ ਸਿੰਘ ਨਾ ਗ਼ਦਰ ਆ ਫੇਰ ਪਾਵਣ,
ਸਾਡੀ ਗੋਰਿਆਂ ਦੀ ਸਰਕਾਰ ਆਹਾ।
ਇਕ ਭੁੱਖ ਤੇ ਦੂਸਰੀ ਕੁੱਟ ਪੈਂਦੀ,
ਮੱਘਰ ਮਾਂਹ ਚੜ੍ਹਿਆ ਠੰਢਾ ਠਾਰ ਆਹਾ।
ਸਰੂਪ ਸਿੰਘ ਰਾਜੇ ਦਾ ਪੁੱਤ ਹੈਸੀ,
ਰਘੁਬੀਰ ਸਿੰਘ ਰਾਜਾ ਮੁਖਤਿਆਰ ਆਹਾ।
ਸ਼ਰਾਬ ਪੀ ਕੇ ਕੰਜਰੀ ਪਾਸ ਰਹਿੰਦਾ,
ਜ਼ਾਲਮ ਸਖਤ ਦਿਲ ਦਾ ਤੇ ਮਕਾਰ ਆਹਾ।
ਸਿੰਘਾਂ ਤਾਈਂ ਕੁਟਾਂਵਦਾ ਨੌਕਰਾਂ ਤੇ,
ਬੇਈਮਾਨ, ਰਾਕਸ਼, ਬਦਕਾਰ ਆਹਾ।
ਸਿੰਘ ਭਜਨ ਕਰਦੇ ਬਾਣੀ ਪੜ੍ਹਨ ਗੁਰ ਦੀ,
ਸ਼ਬਦ ਪੜ੍ਹਦੇ ਬੋਲ ਕਰਾਰ ਆਹਾ।
ਤੇਰਾ ਭਾਣਾ ਮੀਠਾ ਲਾਗੇ,
ਤੁਕ ਬੋਲਦੇ ਸੀ ਵਾਰ ਵਾਰ ਆਹਾ।
ਨਰੈਣ ਕੌਰ ਵੱਡੀ ਮਾਤਾ ਨਿਕਲ ਆਈ,
ਗਈ ਜੇਹਲ 'ਚ ਸੁਰਗ ਸੁਧਾਰ ਆਹਾ।
ਕਾਹਲਾ ਸਿੰਘ ਰਾਜੇ ਨੇ ਜ਼ੁਲਮ ਕੀਤਾ,
ਤਾਹੀਂ ਲਿਖਦਾ ਕਲਮ ਪਸਾਰ ਆਹਾ। ੨੮।

ਜਿਹੜੇ ਸਿਦਕ ਵਿਚ ਸਿੰਘ ਰਹੇ ਪੱਕੇ,
ਠਾਣੇਕਾਰ ਆਖੇ ਵਾਰ ਵਾਰ ਬਾਬਾ।
ਤੁਸੀਂ ਗੁਰੂ ਗੋਬਿੰਦ ਸਿੰਘ ਦੇ ਸਿੰਘ ਪੱਕੇ,
ਪੀਤੀ ਤੁਸਾਂ ਨੇ ਖੰਡੇ ਦੀ ਧਾਰ ਬਾਬਾ।
ਮੈਂ ਰਾਜੇ ਦੇ ਹੁਕਮ ਵਿਚ ਜੋ ਕੀਤਾ,
ਨੌਕਰ ਰਾਜੇ ਦਾ ਆਗਿਆਕਾਰ ਬਾਬਾ।
ਜਾਉ ਤੁਸੀਂ ਘਰ ਨੂੰ ਤੁਸੀਂ ਸਿੰਘ ਪੱਕੇ,
ਵਾ ਸਲਾਮ ਥੋਨੂੰ ਨਮਸਕਾਰ ਬਾਬਾ।
ਦਿਵਾਨ ਸਿੰਘ ਸਰਦਾਰ ਬਡ ਰੁੱਖਿਆਂ ਦਾ,
ਕੂਕਾ ਸਿੰਘ ਉਹ ਸੀ ਸਰਦਾਰ ਬਾਬਾ।
ਸਿੰਘ ਆਪਣੇ ਪਿੰਡ ਨੂੰ ਲੈ ਗਿਆ,
ਸੇਵ ਕਰੀ ਸੀ ਨਾਲ ਪਿਆਰ ਬਾਬਾ।
ਕਾਹਲਾ ਸਿੰਘ ਭੰਮਾ ਬਦੀ ਸਿੰਘ ਪੁੱਜੇ,
ਕਰਦੇ ਖੇਤੀ ਕਿਸਾਨੀ ਦੀ ਕਾਰ ਬਾਬਾ। ੨੯।"[3]

ਇਹ ਲੰਮਾ ਵੇਰਵਾ ਰਿਆਸਤ ਜੀਂਦ ਦੀਆਂ ਸਖਤੀਆਂ ਦਾ ਗਿਆਨੀ ਕਾਹਲਾ ਸਿੰਘ ਨੇ 1946 ਬਿਕਰਮੀ, ਮੁਤਾਬਿਕ 1889-90 ਈ. ਵਿੱਚ, ਸੰਗਰੂਰ ਤੋਂ ਚਾਰ ਕੁ ਮੀਲ ਤੇ ਵਾਕਿਆ ਪਿੰਡ ਭੰਮਾ ਬਦੀ ਦੇ ਸਰਦਾਰ ਸਾਹਿਬ ਸਿੰਘ ਜੀ ਹੋਰਾਂ ਅਤੇ ਕਾਹਨ ਸਿੰਘ, ਬਦਨ ਸਿੰਘ ਜੀ ਨੇ ਦੱਸੇ ਸਨ ਕਿ ਕਿਸ ਤਰ੍ਹਾਂ ਮਹੀਨਿਆਂ ਬੱਧੀ, ਛੋਟੇ-ਛੋਟੇ ਬੱਚਿਆਂ, ਬਿਰਧਾਂ ਅਤੇ ਮਾਈਆਂ ਨੂੰ ਵੀ ਭੁੱਖਿਆਂ ਰਹਿਣਾ ਪੈਂਦਾ ਸੀ। ਉਪਰੋਕਤ ਸ੍ਰ. ਸਾਹਿਬ ਸਿੰਘ ਜੀ ਦੀ ਧਰਮ ਪਤਨੀ ਬੀਬੀ ਨਰਾਇਣ ਕੌਰ ਵੀ ਜਿਹਲ ਜੀਵਨ ਦੀਆਂ ਕਠੋਰ ਹਾਲਤਾਂ ਵਿੱਚ ਚੇਚਕ ਦੀ ਸ਼ਿਕਾਰ ਹੋ ਕੇ ਚੱਲ ਵੱਸੀ ਸੀ। ਨਾਮਧਾਰੀ ਪੰਥ ਵਿੱਚ ਇੱਕ ਛੂਤੀਆ ਸ਼ਾਖ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਰਤਾ ਪਹਿਲਾਂ ਤੋਂ ਲੈ ਕੇ ਕਾਫੀ ਪ੍ਰਸਿੱਧ ਹੋਈ ਹੈ। ਉਸ ਵਿੱਚ ਸੰਤ ਹਰਨਾਮ ਸਿੰਘ ਛੂਤੀਏ ਅਤੇ ਸੰਤ ਕਿਸ਼ਨ ਸਿੰਘ ਜੀ ਛੂਤੀਏ ਦੋ ਭਰਾ ਬੜੇ ਪ੍ਰਸਿੱਧ ਸਨ। ਇਹਨਾਂ ਦਾ ਪਿਤਾ ਬਾਬਾ ਸਾਹਿਬ ਸਿੰਘ ਅਤੇ ਮਾਤਾ ਸਾਹਿਬ ਕੌਰ, ਪਿੰਡ ਭੰਮਾਬਦੀ (ਸੰਗਰੂਰ ਰਿਆਸਤ) ਦੇ ਨਾਮਾ ਬੰਸੀ ਪਰਿਵਾਰ ਨਾਲ ਸਬੰਧਿਤ ਸਨ ਜੋ ਬਸਤਰ ਸਿਊਣ ਦਾ ਕਾਰਜ ਕਰਿਆ ਕਰਦੇ ਸਨ। ਇਹ ਭਾਈ ਸਾਹਿਬ ਸਿੰਘ ਦਰਜੀ ਵੀ ਭੰਮਾਬਦੀ ਦੇ 1872 ਈ. ਵਿੱਚ ਪਕੜੇ ਗਏ 113 ਕੂਕਿਆਂ ਵਿੱਚ ਹੀ ਸੰਗਰੂਰ ਜਿਹਲ ਵਿੱਚ ਡੱਕੇ ਗਏ ਸਨ ਜਿੱਥੇ ਇਹਨਾਂ ਨੂੰ ਕਈ-ਕਈ ਦਿਨ ਖਾਣ ਲਈ ਅੰਨ ਦਾ ਦਾਣਾ ਨਸੀਬ ਨਹੀਂ ਸੀ ਹੁੰਦਾ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼ ਵਿੱਚ ਇਹ ਵਾਰਤਾ ਦਰਜ ਹੈ।

"ਉਸ ਵੇਲੇ ਜਿਹੜਾ ਕੋਈ ਰਈਸ ਸੀ, ਜਿਹੜਾ ਕੋਈ ਸਰਦਾਰ ਸੀ, ਜਿਹੜਾ ਕੋਈ ਮਹੰਤ ਸੀ, ਜਿਹੜਾ ਕੋਈ ਥੋੜ੍ਹੀ ਬਹੁਤ ਜਾਇਦਾਦ ਵਾਲਾ ਸੀ, ਉਹ ਸਭ ਅੰਗਰੇਜ਼ਾਂ ਦੇ ਹੁਕਮ ਵਿੱਚ ਚਲਦੇ ਸੀ। ਨਾਮਧਾਰੀ ਸਿੱਖ ਵਾਸਤੇ ਉਸ ਵੇਲੇ ਕੋਈ ਥਾਂ ਨਹੀਂ ਸੀ ਖੜੇ ਹੋਣ ਨੂੰ– ਪਟਿਆਲੇ (ਅਤੇ ਹੋਰ ਫੂਲਕੀਆਂ ਰਿਆਸਤਾਂ) ਦੇ ਰਾਜ ਵਿੱਚ। ਜਿਸ ਵੇਲੇ ਸਤਿਗੁਰਾਂ ਨੂੰ ਲੈ ਗਏ ਸਨ, ਜਿਹੜੇ ਰਿਆਸਤ ਦੇ ਸਿੱਖ ਸਨ, ਉਹਨਾਂ (ਕੂਕਿਆਂ) ਨੂੰ ਜਬਰਨ ਭੇਜ ਕੇ– ਕਿਸੇ ਨੂੰ ਅਕਾਲ ਬੁੰਗੇ ਭੇਜਿਆ, ਕਿਸੇ ਨੂੰ ਕਿਤੇ ਭੇਜਿਆ– ਉਹਨਾਂ ਨੂੰ ਜਬਰਨ ਫੜ-ਫੜ ਕੇ ਅੰਮ੍ਰਿਤ ਛਕਾ ਕੇ ਕਿਹਾ, "ਸਾਡੇ ਰਾਜ ਵਿੱਚ ਕੂਕਾ ਕੋਈ ਨਹੀਂ"– ਕਿਉਂਕਿ ਅੰਗਰੇਜ਼ ਦੀ ਵਫਾਦਾਰੀ ਨਹੀਂ ਸੀ ਨ ਰਹਿ ਸਕਦੀ, ਰਾਜਿਆਂ ਦਾ ਰਾਜ ਨਹੀਂ ਸੀ ਰਹਿ ਸਕਦਾ। ਜੋ ਉੱਥੇ ਨਾਮਧਾਰੀ ਸਿੱਖਾਂ ਨਾਲ ਹੋਇਆ, ਕੋਈ ਵਕਤ ਆਵੇਗਾ ਇਤਿਹਾਸ ਦੱਸੇਗਾ। ਹੁਣ ਤਾਂ ਉਹ ਸਰੀਰ ਹੀ ਨਹੀਂ ਰਹਿ ਗਏ, ਜਿਨ੍ਹਾਂ ਨੇ ਉਹ ਹਾਲਤਾਂ ਵੇਖੀਆਂ ਜਿਹੜੇ ਸਾਨੂੰ ਦੱਸਦੇ ਸੀ। ਅੱਠ-ਅੱਠ, ਨੌਂ-ਨੌਂ ਸਾਲ ਦੇ ਲੜਕੇ ਸੰਤ ਕਿਸ਼ਨ ਸਿੰਘ ਜੀ ਛੂਤੀਏ, ਜਿਨ੍ਹਾਂ ਦੀ ਸੱਤ ਸਾਲ ਜਾਂ ਛੇ ਸਾਲ ਦੀ ਉਮਰ ਸੀ– ਇਹਨਾਂ ਨੂੰ, ਇਹਨਾਂ ਦੇ ਪਿਤਾ ਨੂੰ, ਇਹਨਾਂ ਦੇ ਭਰਾਵਾਂ ਨੂੰ, ਇਹਨਾਂ ਦੇ ਸਾਥੀਆਂ ਨੂੰ– ਰਿਆਸਤ ਸੰਗਰੂਰ ਵਿੱਚ ਭੰਮਾ ਬਦੀ ਇਹ ਰਹਿੰਦੇ ਸਨ– ਕਾਠ ਮਾਰੇ ਸਨ। ਉਹਨਾਂ ਦਿਨਾਂ ਵਿੱਚ ਇੱਕ ਲੱਕੜ ਦਾ ਕਾਠ ਹੁੰਦਾ ਸੀ, ਜਿਹੜਾ ਲੱਤ ਵਿੱਚ ਮਾਰ ਕੇ ਥਾਨਾ ਠੋਕ ਦਿੰਦੇ ਸਨ। ਮੈਨੂੰ ਉਹਨਾਂ ਨੇ ਸੁਣਾਇਆ– ਛੋਟੀ ਉਮਰ ਸੀ, ਪਿਤਾ ਜੀ ਨਾਲ ਸਨ, ਭੁੱਖ ਲੱਗ ਆਈ, ਚਾਰ ਪਹਿਰ, ਛੇ ਪਹਿਰ ਲੰਘ ਗਏ– "ਪਿਤਾ ਜੀ, ਭੁੱਖ ਲੱਗੀ ਹੈ।" (ਪਿਤਾ ਜੀ) ਕਹਿੰਦੇ ਨੇ, "ਭਾਈ ਭਜਨ ਕਰ।"

"ਸੁਣਦਾ ਤੇ ਕੋਈ ਹੈ ਨਹੀਂ ਸੀ। ਫੇਰ ਆਖਿਆ, "ਭੁੱਖ ਲੱਗੀ ਹੈ।" ਇਤਨੇ ਚਿਰ ਨੂੰ ਇੱਕ ਮਾਈ ਆਈ ਕੋਈ ਬਾਹਰੋਂ, ਜਿਹਨੂੰ ਕੋਈ ਨਹੀਂ ਸੀ ਜਾਣਦਾ। ਉਸ ਨੇ ਪੰਜ-ਪੰਜ ਸੌ ਗਾਲ੍ਹ ਉਹਨਾਂ ਸਾਰਿਆਂ ਨੂੰ ਪੁਲਿਸ ਵਾਲਿਆਂ ਨੂੰ ਤੇ ਅਫਸਰਾਂ ਨੂੰ ਕੱਢੀ। ਉਸ ਨੇ ਕਹਿ ਕੇ ਸਿੱਖ ਛੁਡਵਾਏ, ਆਖਿਆ, "ਤੁਹਾਡਾ ਕੱਖ ਨਹੀਂ ਰਹਿਣਾ– ਤੁਸੀਂ ਇਹਨਾਂ ਨੂੰ ਕਿਉਂ ਮਾਰਦੇ ਹੋ?" ਉਸੇ ਵੇਲੇ ਉਹਨਾਂ ਸਾਰਿਆਂ ਦੀਆਂ ਬੇੜੀਆਂ ਲੁਹਾ ਦਿੱਤੀਆਂ।"[4]

ਸਰਦਾਰ ਸਾਹਿਬ ਸਿੰਘ ਜੀ, ਜਿਹਨਾਂ ਨੂੰ ਨਾਮਧਾਰੀ ਸਿੰਘ (ਰਾਜਾ) ਜਨਮੇਜਾ ਕਿਹਾ ਕਰਦੇ ਸਨ, ਉਹਨਾਂ ਦੀ ਮੁੱਠ ਭੇੜ, ਸੰਗਰੂਰ ਦੇ ਰਾਜੇ ਰਘੁਬੀਰ ਸਿੰਘ ਦੇ ਗੁਰੂ ਵਜੋਂ ਮਸ਼ਹੂਰ ਇੱਕ

ਰਘਬੀਰ ਸਿੰਘ ਨਾਮ ਦੇ ਨਿਰਮਲੇ ਸੰਤ ਨਾਲ ਹੁੰਦੀ ਹੈ। ਸਾਹਿਬ ਸਿੰਘ ਕਿਸੇ ਕਾਰਜ ਵੱਸ, ਉਸ ਮਹੰਤ ਪਾਸ ਜਾਂਦੇ ਹਨ ਤਾਂ ਉਹ ਆਪਣੀ ਨਾਮਧਾਰੀ ਮਰਿਆਦਾ ਮੁਤਾਬਿਕ, ਆਪਣੇ ਗੜਵੇ ਡੋਰੀ ਨਾਲ ਖੂਹ ਵਿੱਚੋਂ ਜਲ ਲੈ ਕੇ ਛਕਣਾ ਚਾਹੁੰਦਾ ਹੈ ਜਦੋਂ ਕਿ ਮਹੰਤ ਉਸ ਨੂੰ ਆਪਣੇ ਘੜਿਆਂ ਵਿੱਚੋਂ ਪੀਣ ਲਈ ਕਹਿੰਦਾ ਹੈ। ਲੱਗਦੇ ਹੱਥ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਾਨ ਵਿੱਚ ਵੀ ਗੁਸਤਾਖੀ ਭਰੇ ਸ਼ਬਦ ਵਰਤਦਾ ਹੈ। ਇਸ ਤੇ ਸ੍ਰ. ਸਾਹਿਬ ਸਿੰਘ ਵੀ ਆਪਣਾ ਰੌਦਰ ਰੂਪ ਵਿਖਾਉਂਦਿਆਂ ਸੰਤ ਦੀ ਲੱਕੜੀ ਦੇ ਪਉਏ ਨਾਲ ਚੰਗੀ ਭੁਗਤ ਸੁਆਰ ਕੇ, ਉਸ ਦੇ ਦੰਦ ਤੋੜ ਦਿੰਦਾ ਹੈ। ਫਲਸਰੂਪ ਰਾਜਾ ਸੰਗਰੂਰ ਉਹਨਾਂ ਦੀ ਸਾਰੀ ਭੂਮੀ ਇੱਕੋ ਵਾਰ ਜ਼ਬਤ ਕਰ ਲੈਂਦਾ ਹੈ ਅਤੇ ਉਹਨਾਂ ਨੂੰ ਆਪਣੀ ਰਿਆਸਤ ਤੋਂ ਬਾਹਰ ਨਿਕਲਣ ਦੀ ਸਜ਼ਾ ਵੀ ਸੁਣਾ ਦਿੰਦਾ ਹੈ। ਅਸੀਂ ਇਹ ਬਿਰਤਾਂਤ ਵੀ ਸਾਹਿਬ ਸਿੰਘ ਹੋਰਾਂ ਤੋਂ ਸੁਣ ਕੇ ਲਿਖਣ ਵਾਲੇ ਗਿਆਨੀ ਕਾਹਲਾ ਸਿੰਘ ਜੀ ਦੀ ਜ਼ੁਬਾਨੀ ਹੀ ਸੁਣਦੇ ਹਾਂ।

**"ਸ੍ਰ. ਸਾਹਿਬ ਸਿੰਘ ਰਾਜੇ ਦੇ ਗੁਰੂ ਰਘਬੀਰ ਸਿੰਘ ਨਾਲ ਰੌਲਾ**

ਜਗੀਰਦਾਰ ਸਾਹਿਬ ਸਿੰਘ ਨਾਮਧਾਰੀ,
ਓਸ ਦੱਸਿਆ ਸੀ ਬਰਤੰਤ ਮੈਨੂੰ।
ਉਹ ਗਿਆ ਸ਼ਹਿਰ ਸੰਗਰੂਰ ਹੈਸੀ,
ਰਘਬੀਰ ਸਿੰਘ ਜੀ ਮਿਲੇ ਮਹੰਤ ਮੈਨੂੰ।
ਡੇਰੇ ਓਸ ਦੇ ਜਦੋਂ ਮੈਂ ਗਿਆ ਹੈਸੀ,
ਲੱਗੀ ਪਾਣੀ ਦੀ ਪਿਆਸ ਬੇਅੰਤ ਮੈਨੂੰ।
ਪਾਣੀ ਪੀਣ ਲੱਗਾ ਜਦੋਂ ਮਾਂਜ ਗੜਵਾ,
ਮੂੰਹ ਤੇ ਨਿਰਮਲਾ ਬੋਲਦਾ ਸੰਤ ਮੈਨੂੰ।
ਸਾਹਿਬ ਸਿੰਘ ਪਾਣੀ ਠੰਢਾ ਠਾਰ ਪੀਵੋ,
ਘੜੇ ਭਰੇ ਕੋਰੇ ਸਰਦ ਨੀਰ ਸਿੰਘਾ।
ਮੈਂ ਕਿਹਾ ਮੈਂ ਸੋਧ ਦਾ ਪੀਆਂ ਪਾਣੀ,
ਹੱਥੀਂ ਆਪਣੀ ਕੱਢਾਂ ਰਘਬੀਰ ਸਿੰਘਾ। ੩੦।
ਸੀ ਰਾਜੇ ਦਾ ਗੁਰੂ ਰਘਬੀਰ ਸਿੰਘ ਉਹ,
ਵਿਦਵਾਨ ਚੰਗਾ ਬੋਲ ਊਤ ਆਖੇ।
ਤੇਰੇ ਵਿੱਚੋਂ ਨਾ ਨਿਕਲਿਆ ਸਾਹਿਬ ਸਿੰਘਾ,
ਗੁਰੂ ਰਾਮ ਸਿੰਘ ਕੂਕੇ ਦਾ ........ ਆਖੇ।
ਕੂਕਾ ਹੋ ਕੇ ਖੱਟਿਆ ਤੂੰ ਕੀ ਓਏ,
ਤੈਨੂੰ ਰਾਜੇ ਨਾ ਕੀਤਾ ਹੈ ਸੂਤ ਆਖੇ।
ਕਾਹਲਾ ਸਿੰਘ ਤੇਰੇ ਵਿੱਚ ਦਿਸਦਾ,
ਰਾਮ ਸਿੰਘ ਨੇ ਵਾੜਿਆ ਭੂਤ ਆਖੇ। ੩੧।

**ਸ੍ਰ. ਸਾਹਿਬ ਸਿੰਘ ਦਾ ਜੋਸ਼**

ਸਿੰਘ ਜੋਸ਼ ਖਾਧਾ ਗੁੱਸਾ ਚੜ੍ਹ ਗਿਆ,
ਰਘਬੀਰ ਸਿੰਘ ਦੇ ਭੰਨ ਸੀ ਦੰਦ ਦਿਤੇ।
ਪਊਆ ਓਸਦਾ ਚੱਕ ਕੇ ਮਾਰ ਮੂੰਹ ਤੇ,
ਨੱਕ ਫੰਡ ਦਿਤਾ ਦੰਦ ਰੰਦ ਦਿਤੇ।
ਕਰੀ ਨਿੰਦਿਆ ਸੀ ਜਿਸ ਨਾਲ ਓਹਨੇ,
ਇਕ ਪਲਕ ਅੰਦਰ ਬਦਲ ਰੰਗ ਦਿਤੇ।
ਕਾਹਲਾ ਸਿੰਘ ਸਾਹਿਬ ਸਿੰਘ ਹਰਨ ਹੋਇਆ,
ਇਕ ਦੋ ਹੋਰ ਸਾਥੀ ਉਹਦੇ ਫੰਡ ਦਿਤੇ।
ਸਿੰਘ ਪੁਲਸ ਦੇ ਹੱਥ ਸੀ ਨਾ ਆਇਆ,
ਰਾਜੇ ਜ਼ਬਤ ਕੀਤਾ ਘਰ ਬਾਰ ਸਾਰਾ।
ਜ਼ਮੀਨ ਜ਼ਬਤ ਕੀਤੀ ਇਕ ਸੌ ਬੀਸ ਏਕੜ,
ਜਲਾਵਤਨੀ ਹੁਕਮ ਸਰਕਾਰ ਸਾਰਾ।
ਪਿਨਸ਼ਨ ਜ਼ਬਤ ਕੀਤੀ ਸੀ ਜਗੀਰ ਸਾਰੀ,
ਛੱਡਿਆ ਪਿੰਡ ਤੇ ਸਿੱਧੂ ਪਰਵਾਰ ਸਾਰਾ।
ਲੋਹਗੜ੍ਹ ਪਿੰਡ ਵਿਚ ਆ ਨਿਵਾਸ ਕੀਤਾ,
ਕਾਹਲਾ ਸਿੰਘ ਨੇ ਕੀਤਾ ਦੀਦਾਰ ਸਾਰਾ। ੩੩।"[5]

ਗਿਆਨੀ ਕਾਹਲਾ ਸਿੰਘ ਹੋਰਾਂ ਦਾ ਪਿੰਡ ਨੰਗਲ ਕਲਾਂ ਅਤੇ ਲੋਹਗੜ੍ਹ ਜਿੱਥੇ ਸ੍ਰ. ਸਾਹਿਬ ਸਿੰਘ ਜੀ ਨੇ ਰਹਿੰਦੀ ਉਮਰ ਬਤੀਤ ਕੀਤੀ, ਇੱਕ ਹੀ ਖਿੱਤੇ ਦੇ ਪਿੰਡ ਹਨ, ਜਿਸ ਕਰ ਕੇ ਗਿਆਨੀ ਜੀ ਅਕਸਰ ਹੀ ਸਾਹਿਬ ਸਿੰਘ ਹੋਰਾਂ ਦੇ ਦਰਸ਼ਨ ਦੀਦਾਰ ਕਰ ਲਿਆ ਕਰਦੇ ਸਨ। ਇਸ ਲਈ ਗਿਆਨੀ ਜੀ ਦੀ ਇਹ ਰਚਨਾਂ ਪਹਿਲੇ ਦਰਜੇ ਦੀ ਅਗਵਾਹੀ ਜਿਹਾ ਮਹੱਤਵ ਰੱਖਦੀ ਹੈ।

ਸ੍ਰ. ਸਾਹਿਬ ਸਿੰਘ ਜੀ ਲੋਹਗੜ੍ਹ ਜ਼ਿਲ੍ਹਾ ਲੁਧਿਆਣਾ ਦੇ ਸ੍ਰ. ਕਿਸ਼ਨ ਸਿੰਘ ਗਰੇਵਾਲ ਨਾਮਧਾਰੀ ਦੇ ਖੇਤ ਵਿੱਚ ਲੱਗੇ ਖੂਹ ਤੇ ਨਿਵਾਸ ਰੱਖਦੇ ਸਨ। ਬਾਬਾ ਕਿਸ਼ਨ ਸਿੰਘ ਦੀ ਸਿੰਘਣੀ ਬੀਬੀ ਮਤਾਬ ਕੌਰ ਨੇ ਆਪਣੇ ਪਤੀ ਦੇ ਨਾਲ ਹੀ ਸਾਹਿਬ ਸਿੰਘ ਹੋਰਾਂ ਦੀ ਬਹੁਤ ਸੇਵਾ ਕੀਤੀ। ਇਸ ਜੋੜੀ ਦੇ ਅਕਾਲ ਚਲਾਣਾ ਕਰ ਜਾਣ ਬਾਅਦ ਇਹਨਾਂ ਦੀਆਂ ਨੂੰਹਾਂ ਬੀਬੀ ਇੰਦਰ ਕੌਰ ਤੇ ਬੀਬੀ ਹਰਨਾਮ ਕੌਰ ਬਿਰਧ ਅਵਸਥਾ ਵਿੱਚ ਬਾਬਾ ਜੀ ਦੀ ਸੇਵਾ ਕਰਦੀਆਂ ਰਹੀਆਂ ਸਨ। ਬਾਬਾ ਸਾਹਿਬ ਸਿੰਘ ਦਾ ਦੇਹਾਂਤ 1 ਵੈਸਾਖ ਸੰਬਤ ਬਿਕਰਮੀ 1955 ਮੁਤਾਬਿਕ ਅਪਰੈਲ 1898 ਈ. ਵਿੱਚ ਹੋਇਆ। ਬਿਸ਼ਨ ਸਿੰਘ ਹਿਸਟੋਰੀਅਨ ਮੁਤਾਬਿਕ ਇਸ ਸਮੇਂ ਬਾਬਾ ਜੀ ਦੀ ਆਯੂ 110 ਸਾਲ ਦੀ ਸੀ, ਜੋ ਦਰੁਸਤ ਮਾਲੂਮ ਨਹੀਂ ਹੁੰਦੀ।

ਇਹ ਸੰਤ ਕਿਸ਼ਨ ਸਿੰਘ ਅਤੇ ਹਰਨਾਮ ਸਿੰਘ ਛੂਤੀਏ ਦੋਵੇਂ ਭਾਈ ਲੋਹਗੜ੍ਹ ਦੇ ਸਰਦਾਰਾ ਸਿੰਘ ਦੇ ਪੁੱਤਰ ਸਨ, ਜਿਸ ਸਰਦਾਰਾ ਸਿੰਘ ਨੂੰ ਮਲੇਰਕੋਟਲੇ ਦੇ ਸਾਕੇ ਤੋਂ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਕਿਹਾ ਸੀ ਕਿ ਵੇਖੀਂ ਸਰਦਾਰਾ ਸਿੰਘ ਭਾਣਾ ਵਰਤਣ ਵਾਲਾ ਹੈ ਕਿਤੇ ਘਰ ਹੀ ਨਾ ਬੈਠਾ ਰਹੀਂ। ਲੋਹਗੜ੍ਹ ਦੇ ਉਪਰੋਕਤ ਸਰਦਾਰਾ ਸਿੰਘ ਪੁੱਤਰ ਲਾਲ ਸਿੰਘ, ਵਾਹੀਵਾਨ, ਸਾਹਿਬ ਸਿੰਘ ਉਰਫ ਕਰਾੜਾ ਸਿੰਘ ਪੁੱਤਰ ਕੇਸਰਾ ਸਿੰਘ, ਦੀਪ ਸਿੰਘ ਪੁੱਤਰ ਜਵਾਹਰ ਸਿੰਘ, ਸਾਵਣ ਸਿੰਘ ਪੁੱਤਰ ਕੂੰਮਾ ਸਿੰਘ, ਜੀਵਨ ਸਿੰਘ ਪੁੱਤਰ ਗੜ੍ਹਾ ਸਿੰਘ, ਸਾਰੇ ਵਾਹੀਵਾਨ ਅਤੇ ਨਿਵਾਸੀ ਲੋਹਗੜ੍ਹ ਸਰਕਾਰੀ ਰੀਕਾਰਡ ਮੁਤਾਬਿਕ ਮਲੇਰਕੋਟਲਾ ਸਾਕਾ ਵਿੱਚ ਸ਼ਾਮਲ ਸਨ ਪਰ ਬਾਅਦ ਵਿੱਚ ਨਿਕਲ ਆਏ ਸਨ।[7] ਇਸ ਤੋਂ ਲੋਹਗੜ੍ਹ ਦੀ ਕੂਕਾ ਇਤਿਹਾਸ ਵਿੱਚ ਮਹੱਤਤਾ ਪ੍ਰਗਟ ਹੁੰਦੀ ਹੈ। ਇਸ ਤੋਂ ਇਲਾਵਾ ਲੋਹਗੜ੍ਹ ਦਾ ਦੇਵਾ ਸਿੰਘ ਪੁੱਤਰ ਹਕੂਮਤ ਸਿੰਘ, ਮਲੇਰਕੋਟਲੇ ਦੇ ਸਾਕੇ ਵਿੱਚ ਤੋਪ ਨਾਲ ਉਡਾ ਕੇ ਸ਼ਹੀਦ ਕੀਤਾ ਗਿਆ। ਉਸ ਦੇ ਛੋਟੇ ਭਾਈ ਅਤਰ ਸਿੰਘ ਨੂੰ ਪੁੱਤਰ ਜਨਮੇ ਦੀ ਖੁਸ਼ੀ ਵਿੱਚ ਮਨਜ਼ੂਰੀ ਲੈ ਕੇ, ਅਖੰਡ ਪਾਠ ਕਰਾਉਣ ਤੇ ਮਿਥੀ ਗਿਣਤੀ ਤੋਂ ਸਿੰਘਾਂ ਦੇ ਵਧਣ ਜਾਂ ਦਿਨ ਵੱਧ ਲੱਗਣ ਦੇ ਬਹਾਨੇ, ਗ਼ੈਰ-ਕਾਨੂੰਨੀ ਸਭਾ ਕਰਨ ਦੇ ਦੋਸ਼ ਹੇਠ, 15 ਜਨਵਰੀ 1872 ਨੂੰ ਪਾਠੀਆਂ, ਧੂਪੀਆਂ, ਪਹਿਰੂਆਂ ਅਤੇ ਕਥਾ ਵਾਚਕਾਂ ਸਮੇਤ ਗਰਿਫਤਾਰ ਕਰ ਕੇ ਮੁਕਦਮਾ ਚਲਾ ਕੇ, ਲੁਧਿਆਣਾ ਜਿਹਲ ਵਿੱਚ ਵੱਖ-ਵੱਖ ਮਿਆਦ ਦੀਆਂ ਸਜ਼ਾਵਾਂ ਸੁਣਾ ਕੇ ਡੱਕ ਦਿੱਤਾ। ਜਿੱਥੇ ਅਤਰ ਸਿੰਘ ਜਿਹਲ ਵਿੱਚ ਹੀ ਸ਼ਹੀਦ ਹੋ ਗਏ ਸਨ। ਬਾਬਾ ਸਾਹਿਬ ਸਿੰਘ ਭੰਮਾ ਬਦੀ ਦਾ ਕੂਕਿਆਂ ਦੀ ਛੂਤੀਆ ਸ਼ਾਖ ਨਾਲ ਇਤਨਾ ਸਨੇਹ ਸੀ ਕਿ ਇਸ ਦੇ ਮੁਖੀ ਭਾਈ ਸੱਦਾ ਸਿੰਘ 'ਕਬੀਰ' ਜੋ ਨਾਮਾ ਬੰਸੀ ਸਨ, ਉਹਨਾਂ ਦੀ ਪਹਿਲੀ ਪਤਨੀ ਦੀ ਮ੍ਰਿਤੂ ਹੋਣ ਤੇ ਆਪ ਨੇ ਆਪਣੀ ਪੁੱਤਰੀ ਰਾਮ ਕੌਰ ਦੀ ਸ਼ਾਦੀ ਉਹਨਾਂ ਨਾਲ ਅੰਤਰ ਜਾਤੀ ਕਰ ਦਿੱਤੀ ਸੀ।[8] ਬਾਬਾ ਸਾਹਿਬ ਸਿੰਘ ਹੋਰਾਂ ਦੀ ਅਨੁਮਾਨਿਤ ਜਨਮ ਮਿਤੀ ਵੀ 1820 ਈ. ਬਣਦੀ ਹੈ ਤੇ ਇਉਂ ਆਪ ਦੀ ਸੰਭਾਵਿਤ ਆਰਜਾ 80 ਕੁ ਸਾਲ ਦੇ ਲਗਪਗ ਹੀ ਬਣਦੀ ਹੈ। ਇਸ ਤਰ੍ਹਾਂ ਲੋਹਗੜ੍ਹ ਦੇ ਕੂਕਿਆਂ ਦੇ ਉਸ ਇਤਿਹਾਸਿਕ ਖੂਹ ਵਾਲੇ ਡੇਰੇ ਤੇ ਹੀ ਆਪ 1872 ਈ. ਤੋਂ ਬਾਅਦ ਵਾਲੀ ਸਾਰੀ ਉਮਰ, ਸਤਿਗੁਰੂ ਰਾਮ ਸਿੰਘ ਜੀ ਦੇ ਕੌਮੀ ਸੁਤੰਤਰਤਾ ਸੰਗਰਾਮ ਦੇ ਮਿਸ਼ਨ ਅਤੇ ਨਾਮ ਬਾਣੀ ਦਾ ਪਰਚਾਰ ਕਰਦਿਆਂ ਬਿਤਾ ਦਿੰਦੇ ਹਨ।

ਸੰਤ ਅਤਰ ਸਿੰਘ ਲੋਹਗੜ੍ਹ ਵਾਲੇ ਕਾਂਡ ਤੋਂ ਬਾਅਦ, ਬਾਹਰ ਪਿੰਡ ਵਿੱਚ 'ਕੂਕਿਆਂ ਦੇ ਖੂਹ' ਨਾਲ ਮਸ਼ਹੂਰ ਇਸ ਖੂਹ ਤੇ ਲੱਗੇ ਡੇਰੇ ਵਿੱਚ ਸੰਤ ਸੱਦਾ ਸਿੰਘ ਕਬੀਰ ਫਰਵਾਹੀ ਵਾਲੇ ਵੀ ਕੋਈ 30 ਸਾਲ ਰਹੇ ਸਨ। ਇਸ ਖੂਹ ਉੱਪਰ ਲੰਬੜਦਾਰ ਲਾਲ ਸਿੰਘ ਸਿਆਹੜ ਵਾਲੇ ਨੇ ਲੰਬੜਦਾਰੀ ਛੱਡ ਕੇ ਅਤੇ ਆਪਣੀ ਜ਼ਮੀਨ ਵੇਚ ਕੇ ਤਿੰਨ ਹਜਾਰ ਰੁਪੈ ਇਸ ਦੇ ਲੰਗਰ ਵਿੱਚ ਪਾ ਦਿੱਤੇ ਸਨ। ਭਾਈ ਲਾਲ ਸਿੰਘ, ਸਿੰਘਾਂ ਦੇ ਘਰਾਂ ਵਿੱਚ ਜਾ ਕੇ ਪਾਠ ਕਰ ਆਉਂਦੇ, ਜਦੋਂ 50-60 ਰੁਪੈ ਹੋ ਜਾਂਦੇ ਲੰਗਰ ਵਿੱਚ ਪਾ ਦਿੰਦੇ। ਬਾਬਾ ਸਾਹਿਬ ਸਿੰਘ ਭੰਮਾ ਬਦੀ ਵਾਲਿਆਂ ਦੀ ਕੁਝ ਜ਼ਮੀਨ ਜ਼ਬਤ ਹੋਣ ਤੋਂ ਬਚ ਗਈ ਸੀ, ਉਹ ਵੇਚ ਕੇ ਆਪ ਨੇ ਵੀ ਇਸ ਲੰਗਰ ਵਿੱਚ ਤਿੰਨ ਹਜਾਰ ਰੁਪੈ ਲਿਆ ਪਾਏ। ਬਾਬਾ ਕਿਸ਼ਨ ਸਿੰਘ ਛੂਤੀਏ ਪਾਠ ਕਰ ਕੇ ਜੋ ਪੈਸੇ ਹੁੰਦੇ ਇੱਥੇ ਹੀ ਭੇਟ ਕਰ ਦਿੰਦੇ। ਆਪ ਨੇ ਇੱਕ ਵੇਰ ਦੋ ਹਜਾਰ ਰੁਪੈਆ ਇੱਥੇ ਅਤੇ ਦਸ ਹਜਾਰ ਰੁਪੈ ਸ੍ਰੀ ਭੈਣੀ ਸਾਹਿਬ ਦੇ ਲੰਗਰ ਵਿੱਚ ਪਾਏ ਸਨ। ਲੋਹਗੜ੍ਹ ਵਿੱਚ ਇਹ ਇੱਕ ਕਿਸਮ ਦੀ "ਕੂਕਾ ਕਮਿਊਨ" ਹੀ ਸੀ। ਇਸ ਕਮਿਊਨ ਵਿੱਚ ਰਹਿਣ ਵਾਲੇ ਸਿੰਘਾਂ ਨੇ ਇੱਕ ਵੇਰ ਚਾਰ ਮੀਲ ਨਵਾਂ ਸੂਆ ਪੁੱਟ ਕੇ, ਕਿਰਤ ਦੀ ਕਮਾਈ ਲੰਗਰ ਵਿੱਚ ਪਾਈ ਸੀ।[9]

ਸਤਿਜੁਗ ਦੇ ਸੰਤ ਅੰਕ, 20 ਭਾਦਰੋਂ 1998 ਬਿਕਰਮੀ, ਵਿੱਚ ਸੰਤ ਇੰਦਰ ਸਿੰਘ ਚੱਕਰਵਰਤੀ ਹੋਰਾਂ ਦਾ ਇੱਕ ਇਕਾਂਗੀ ਨਾਟਕ, "ਬੁਰੇ ਦਾ ਭਲਾ" ਛਪਿਆ ਸੀ, ਜਿਸ ਵਿੱਚ ਮੁੱਖ ਪਾਤਰ ਸੰਤ ਕਿਸ਼ਨ ਸਿੰਘ ਛੂਤੀਏ ਛੱਜਾਵਾਲ ਵਾਲੇ ਜੋ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਏ ਸਨ ਅਤੇ ਸਹਾਇਕ ਪਾਤਰ ਵਜੋਂ ਸਾਹਿਬ ਸਿੰਘ ਭੰਮਾ ਬਦੀ ਦਾ ਵੀ ਜ਼ਿਕਰ ਮਿਲਦਾ ਹੈ। ਸਾਹਿਬ ਸਿੰਘ ਹੋਰਾਂ ਪਾਸ ਆਪਣੇ ਵੱਡਿਆਂ ਦੀ ਨਿਸ਼ਾਨੀ ਇੱਕ ਚਾਂਦੀ ਦਾ ਗੜਵਾ ਹੈ ਜੋ ਉਹ ਆਪਣੇ ਕਮਰੇ ਵਿੱਚ ਅੱਖਾਂ ਸਾਂਹਵੇਂ ਰੱਖਦੇ ਹਨ। ਪਰ ਇੱਕ ਦਿਨ ਕੋਈ ਖੂੰਖਾਰ ਡਾਕੂ ਉਹ ਗੜਵਾ ਚੁਰਾ ਕੇ ਲੈ ਜਾਂਦਾ ਹੈ, ਜਿਸ ਨੂੰ ਸੰਤ ਪਹਿਲਾਂ ਪਰਸ਼ਾਦਾ ਛਕਾਉਂਦੇ ਹਨ। ਜੋ ਪਕੜਿਆ ਜਾਂਦਾ ਹੈ ਤਾਂ ਪੁਲੀਸ ਉਸ ਦੇ ਦੱਸਣ ਤੇ ਗੜਵੇ ਸਮੇਤ ਸੰਤ ਜੀ ਪਾਸ ਲੈ ਆਉਂਦੀ ਹੈ। ਸੰਤ ਕਿਸ਼ਨ ਸਿੰਘ ਛੂਤੀਏ ਇਹ ਕਹਿ ਕੇ ਸਭ ਨੂੰ ਅਚੰਭਿਤ ਕਰ ਦਿੰਦੇ ਹਨ ਕਿ ਗੜਵਾ ਤੇ ਇਹਨੂੰ ਅਸਾਂ ਆਪ ਹੀ ਦਿੱਤਾ ਸੀ।[10]

ਸੰਤ ਸ੍ਰ. ਸਾਹਿਬ ਸਿੰਘ ਹੋਰਾਂ ਵਿੱਚ ਸਤਿਗੁਰੂ ਰਾਮ ਸਿੰਘ ਪ੍ਰਤੀ ਆਸਥਾ ਇਤਨੀ ਪਰਬਲ ਸੀ ਕਿ ਇੱਕ ਵੇਰ ਲੋਹਗੜ੍ਹ ਵਿੱਚ ਆਪਣੇ ਸਮੇਂ ਦੇ ਪ੍ਰਸਿੱਧ ਮਹਾਂਪੁਰਖ, ਸੰਤ ਅਤਰ ਸਿੰਘ ਜੀ ਮਸਤੂਆਣੀਆਂ ਦੇ ਕਈ ਦਿਨ ਦੀਵਾਨ ਲੱਗੇ। ਕਿਸੇ ਨੇ ਆਪ

ਨੂੰ ਚੱਲਣ ਲਈ ਕਿਹਾ ਆਪ ਦਾ ਜੋ ਜੁਆਬ ਸੀ ਉਹ ਸਤਿਗੁਰੂ ਪਰਤਾਪ ਸਿੰਘ ਜੀ ਦੇ ਰੀਕਾਰਡ ਹੋਏ ਉਪਦੇਸ਼ ਵਿੱਚੋਂ ਸੁਣੀਏ।

"ਜੇ ਕਰਿ ਦੂਜਾ ਦੇਖਦੇ ਜਨ ਨਾਨਕ ਕਢਿ ਦਿਚੰਨਿ੍॥

ਮ. ੪, ਪੰਨਾ ੧੩੧੮

ਜੇ ਕਿਸੇ ਦੂਏ ਵਲ ਝਾਕਦੀਆਂ ਹਨ ਤਾਂ ਮੇਰੀਆਂ ਅੱਖਾਂ ਕੱਢ ਦਿੱਤੀਆਂ ਜਾਣ। ਉਹਨਾਂ ਨੇ ਨਹੀਂ ਕੋਈ ਪਾਸਾ ਹੋਰ ਤੱਕਿਆ ਸੀ। ਬਾਬਾ ਸਾਹਿਬ ਸਿੰਘ ਜੀ ਇੱਕ ਲੋਹਗੜ੍ਹ ਪਿੰਡ ਵਿੱਚ ਰਹਿੰਦੇ ਸਨ, ਲੁਧਿਆਣੇ ਦੇ ਜ਼ਿਲ੍ਹੇ 'ਚ, ਜਨਮ ਭੰਮਾ ਬਦੀ ਦਾ ਸੀ। ਲੋਹਗੜ੍ਹ ਵਿੱਚ ਸੰਤ ਮਸਤੂਆਣੀਏ ਆਏ। ਦੀਵਾਨ ਲਾਉਂਦੇ ਰਹੇ, ਖਵਰੇ ਉਨੀ ਦਿਨ ਕਿ ਬਾਈ ਦਿਨ ਰਹੇ। (ਬਾਬਾ ਸਾਹਿਬ ਸਿੰਘ ਜੀ) ਕਹਿੰਦੇ– ਬਿਨਾਂ ਸਤਿਗੁਰੂ ਰਾਮ ਸਿੰਘ ਦੀ ਸਾਧ ਸੰਗਤ ਤੋਂ ਦੀਵਾਨ ਨਹੀਂ ਸੁਣਨ ਜਾਣਾ।[11]

"ਹੋਰ ਕਿਸੇ ਚੀਜ਼ ਵਾਸਤੇ ਨਹੀਂ ਸਨ ਜਾਂਦੇ, ਦੂਸਰੇ ਪਾਸੇ ਧਿਆਨ ਨਹੀਂ ਸਨ ਕਰਦੇ। ਉਹ ਬਾਬਾ ਸਾਹਿਬ ਸਿੰਘ ਜੀ ਨੇ ਦੱਸਿਆ– ਬਈ, ਇੱਕੀ ਦਿਨ ਸੰਤ ਮਸਤੂਆਣੀਏ ਆਏ, ਦੀਵਾਨ ਲਗਦਾ ਰਿਹਾ, ਉਹ ਸੁਣਨ ਨਹੀਂ ਗਏ।[12]

ਸੰਤ ਨਿਧਾਨ ਸਿੰਘ ਆਲਿਮ ਦੀ ਲਿਖਤ ਮੁਤਾਬਿਕ, ਸ੍ਰ. ਸਾਹਿਬ ਸਿੰਘ ਭੰਮਾ ਬਦੀ ਨੂੰ ਸ੍ਰ. ਅਤਰ ਸਿੰਘ ਲੋਹਗੜ੍ਹ ਦੇ ਘਰ ਹੋਏ ਅਖੰਡ ਪਾਠ ਕਾਰਨ, ਦੋ ਸਾਲ ਦੀ ਕੈਦ ਕੱਟਣ ਦੀ ਸਜ਼ਾ ਵੀ ਮਿਲੀ ਸੀ।[13]

ਆਪਣੇ ਦੇਸ਼ ਨਾਲ, ਆਪਣੀ ਮਿੱਟੀ ਨਾਲ, ਆਪਣੀ ਸੱਭਿਅਤਾ ਨਾਲ ਪਿਆਰ ਕਰਨ ਦੀਆਂ, ਉਹ ਕਿਹੜੀਆਂ-ਕਿਹੜੀਆਂ ਕਠੋਰ ਸਜ਼ਾਵਾਂ ਸਨ, ਜੋ ਕੂਕਿਆਂ ਨੇ ਨਹੀਂ ਭੁਗਤੀਆਂ? ਉਹਨਾਂ ਨੂੰ ਵਿਦੇਸ਼ੀ ਦੁਸ਼ਮਣਾਂ ਨੇ ਤਾਂ ਸਰੀਰਕ ਤਸੀਹੇ ਦੇਣੇ ਹੀ ਸਨ, ਆਪਣਿਆਂ ਨੇ ਇਹਨਾਂ ਤਸੀਹਿਆਂ ਤੋਂ ਵੱਧ ਮਾਨਸਿਕ ਤਸੀਹੇ ਦਿੱਤੇ ਕਿ ਤੁਸੀਂ ਤਾਂ ਸਾਡੇ ਵਿੱਚੋਂ ਹੀ ਨਹੀਂ। ਪਰ ਧੰਨ ਸਨ ਉਹ ਗੁਰੂ ਕੇ ਸਿੱਖ ਜੋ ਸਾਬਤ ਕਦਮ ਕਹਿ ਕੇ, ਅੱਧੀ ਸਦੀ ਤਕ ਚੱਲਣ ਵਾਲੇ ਇਸ ਦਮਨ ਚੱਕਰ ਵਿੱਚੋਂ ਵੀ ਸਿਰ ਉਠਾ ਕੇ ਬਾਹਰ ਆਏ। ਘਰ ਦਾ ਵਿਗੋਚਾ, ਜਾਇਦਾਦ ਦੀ ਜ਼ਬਤੀ, ਸਾਰੀ ਉਮਰ ਹੋਰਨਾਂ ਦੇ ਦਰਾਂ ਤੇ ਕੱਟਣੀ, ਸੌਖੀ ਨਹੀਂ ਸੀ। ਪਰ ਹੋਰਾਂ ਦੇ ਦਰ ਕਿਉਂ, ਗੁਰੂ ਰਾਮ ਸਿੰਘ ਦੇ ਹਰ ਕੂਕੇ ਦਾ ਬੂਹਾ, ਨਾ ਸਿਰਫ ਹਰ ਕੂਕੇ ਲਈ, ਸਗੋਂ ਹਰ ਰੰਗ ਦੇ ਦੇਸ਼ਭਗਤ ਲਈ 1947 ਤੱਕ ਖੁੱਲ੍ਹਾ ਰਿਹਾ ਸੀ। ਬਾਬਾ ਸਾਹਿਬ ਸਿੰਘ ਜੀ ਦੇ ਬਹਾਨੇ, ਸਮੂਹ ਰਿਆਸਤਾਂ ਦੀ ਧੱਕੇਸ਼ਾਹੀ ਭੁਗਤਣ ਵਾਲੇ ਕੂਕੇ ਸੂਰਬੀਰਾਂ ਦੀ ਯਾਦ ਵਿੱਚ ਸਿਰ ਝੁਕਦਾ ਹੈ।

**-ਹਵਾਲੇ ਤੇ ਟਿੱਪਣੀਆਂ-**


1. ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ, (ਸੰ. ਜਸਵਿੰਦਰ ਸਿੰਘ), ਹੁਕਮਨਾਮਾ ਨੰ: 60, ਸਫਾ 488
2. ਸੰਤ ਸੰਤੋਖ ਸਿੰਘ ਬਾਹੋਵਾਲ, ਸਤਿਗੁਰੂ ਬਿਲਾਸ, ਭਾਗ ਦੂਜਾ (ਸੰ. ਜਸਵਿੰਦਰ ਸਿੰਘ), ਸਫਾ 31-32
3. ਗਿਆਨੀ ਕਾਹਲਾ ਸਿੰਘ ਨੰਗਲ, ਕੂਕੇ ਸਿੰਘ ਤੇ ਅੰਗਰੇਜ ਰਾਜ, 1970, ਪਰਕਾਸ਼ਕ ਬਿਸ਼ਨ ਸਿੰਘ ਹਿਸਟੋਰੀਅਨ (ਸਪੁੱਤਰ ਗਿਆਨੀ ਕਾਹਲਾ ਸਿੰਘ, ਨੰਗਲ ਕਲਾਂ ਨਜ਼ਦੀਕ ਪੱਖੋਵਾਲ, ਲੁਧਿਆਣਾ), ਹਾਲ ਮੁਕਾਮ ਦਮਦਮਾ ਇਲਾਕਾ ਜੀਵਨ ਨਗਰ, ਤਸੀਲ ਸਿਰਸਾ, ਜ਼ਿਲ੍ਹਾ ਹਿਸਾਰ, ਪੰਨਾ 19-25
4. ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼, ਲਾਲ ਏਹਿ ਰਤਨ, ਭਾਗ 2, (ਸੰ. ਪ੍ਰਿੰ. ਬੇਅੰਤ ਕੌਰ), ਸਫਾ 34-35
5. ਗਿਆਨੀ ਕਾਹਲਾ ਸਿੰਘ ਨੰਗਲ, ਉਪਰੋਕਤ, ਸਫਾ 26-28
6. ਉਪਰੋਕਤ, ਸਫਾ 27
7. ਕੂਕਾਜ਼ ਆਫ ਨੋਟ ਇਨ ਦਾ ਪੰਜਾਬ-1881 (ਸੰ. ਜਸਵਿੰਦਰ ਸਿੰਘ), ਸਫਾ 40-45
8. ਸੰਤ ਇੰਦਰ ਸਿੰਘ ਚੱਕਰਵਰਤੀ ਦਾ ਲੇਖ ਸੰਤ ਸੱਦਾ ਸਿੰਘ 'ਕਬੀਰ', ਸਤਿਜੁਗ ਦਾ 'ਸੰਤ-ਅੰਕ', ਸ੍ਰੀ ਭੈਣੀ ਸਾਹਿਬ, 20 ਭਾਦਰੋਂ ਸੰਮਤ 1998, ਸਫਾ 23
9. ਉਪਰੋਕਤ, ਸਫਾ 21
10. ਸੰਤ ਇੰਦਰ ਸਿੰਘ ਚੱਕਰਵਰਤੀ ਦਾ ਇਕਾਂਗੀ "ਬੁਰੇ ਦਾ ਭਲਾ", ਉਪਰੋਕਤ ਅੰਕ, ਸਫਾ 103-17
11. ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼-4, (ਸੰ. ਪ੍ਰਿੰ. ਬੇਅੰਤ ਕੌਰ), ਸਫਾ 86
12. ਉਪਰੋਕਤ, ਸਫਾ 91
13. ਸੰਤ ਨਿਧਾਨ ਸਿੰਘ ਆਲਿਮ ਦਾ ਲੇਖ: ਕੂਕਾ ਇਤਿਹਾਸ ਦਾ ਇੱਕ ਸ਼ਾਨਦਾਰ ਵਰਕਾ, ਅਖੰਡ ਪਾਠਾਂ ਦੀ ਸਜ਼ਾ, ਕੈਦ, ਜੁਰਮਾਨਾ ਤੇ ਮੌਤ, ਸਤਿਜੁਗ, ਸ੍ਰੀ ਜੀਵਨ ਨਗਰ (ਹਿਸਾਰ) ਦਾ ਬਸੰਤ-ਅੰਕ, ਪਾਠ ਅੰਕ, ਮਾਘ-ਫੱਗਣ 2010 ਬਿਕਰਮੀ, ਸਫਾ 158



ਪਿੰਡ ਤੇ ਡਾਕਘਰ: ਕਰੀਵਾਲਾ,

ਜ਼ਿਲ੍ਹਾ: ਸਿਰਸਾ-125075 (ਹਰਿਆਣਾ)

ਸੰਪਰਕ: 99963-71716

ਸਵੈ-ਜੀਵਨੀ
ਵੇਦਨ ਕਹੀਐ ਕਿਸੁ-7

# ਗੱਡੀ ਚੱਲ ਪਈ



-ਤਾਰਾ ਸਿੰਘ ਅਨਜਾਣ

"ਸਰਦਾਰ ਜੀ ਆਪ ਕੀ ਸਰਦਾਰਨੀ ਕਿਆ ਕਰਤੀ ਹੈ?" ਮੈਨੂੰ ਇੱਕ ਦਿਨ ਮੇਰੇ ਸਾਥੀ ਅਧਿਆਪਕ, ਦੇਸ਼ ਬੰਧੂ ਗੁਪਤਾ ਸ਼ਾਸਤਰੀ ਨੇ ਪੁੱਛਿਆ। ਭਿਵਾਨੀ ਅਨਜਾਣ ਜਾਂ ਗਿਆਨੀ ਨੂੰ ਕੋਈ ਨਹੀਂ ਸੀ ਜਾਣਦਾ। ਬੱਸ, ਸਰਦਾਰ ਜੀ। ਸਾਰੇ ਸ਼ਹਿਰ ਵਿੱਚ ਕਈ ਸਕੂਲ ਸਨ ਪਰ ਸਰਦਾਰ ਅਧਿਆਪਕ ਇੱਕ ਮੈਂ ਹੀ ਸਾਂ। ਗੁਪਤਾ ਜੀ ਸ਼ਹਿਰ ਦੇ ਸਤਿਕਾਰੇ ਹੋਏ ਆਰੀਆ ਸਮਾਜੀ ਆਗੂ ਸਨ। ਇੱਕ ਸਕੂਲ ਉੱਤਮੀ ਬਾਈ ਗਰਲਜ਼ ਹਾਈ ਸਕੂਲ ਦੇ ਮੈਨੇਜਰ ਸਨ। ਯਤੀਮਖਾਨੇ ਦੇ ਮੁੱਖ ਪ੍ਰਬੰਧਕ ਸਨ। ਮਾਲਵੇ ਵਿੱਚ ਵਿਆਹੇ ਹਰਿਆਣਵੀ ਬਾਣੀਏ। ਮੇਰੇ ਉਮਰੋਂ ਵੱਡੇ ਮਿੱਤਰ ਸਨ।

"ਕੁਛ ਨਹੀਂ" ਮੈਂ ਕਿਹਾ।

"ਕਿਤਨਾ ਪੜ੍ਹੀ ਹੈ?"

"ਬੀ. ਏ. ਸੈਕੰਡ ਡਿਵੀਜ਼ਨ", ਨਾਲ ਮੈਂ ਉਸਦੇ ਵਿਸ਼ੇ ਦੱਸੇ- ਅੰਗਰੇਜ਼ੀ, ਹਿੰਦੀ, ਇਤਿਹਾਸ ਤੇ ਪੰਜਾਬੀ ਔਪਸ਼ਨਲ ਸੀ। ਸ਼ਾਸਤਰੀ ਜੀ ਕਿਹਾ, ਪਰਸੋਂ ਤੋਂ ਉੱਤਮੀ ਬਾਈ ਹਾਈ ਸਕੂਲ ਪੜ੍ਹਾਉਣ ਚਲੀ ਜਾਏਂ। ਕੱਲ੍ਹ ਜਾ ਕੇ ਉਸਦਾ ਟਾਈਮ ਟੇਬਲ ਲੈ ਆਉਣ ਦੀ ਮੈਨੂੰ 'ਚੇਤਾਵਨੀ' ਕੀਤੀ। ਇਹ ਸਕੂਲ, ਅੱਖਾਂ ਦੇ ਮਾਹਿਰ ਗਿਰਧਰ ਭਰਾਵਾਂ ਦਾ ਆਪਣੀ ਮਾਤਾ ਦੀ ਯਾਦ ਵਿੱਚ ਸੀ। ਮੈਂ ਘਰ ਆ ਕੇ ਗੱਲ ਕੀਤੀ ਜਸਪਾਲ ਨੇ ਖੁਸ਼ੀ ਪ੍ਰਗਟ ਕੀਤੀ। ਮੈਂ ਅਗਲੇ ਦਿਨ ਟਾਈਮ ਟੇਬਲ ਲੈਣ ਗਿਆ ਤਾਂ ਹੈੱਡ-ਮਾਸਟਰਨੀ ਹੈਰਾਨ, ਨਾ ਜਾਣ ਨਾ ਪਛਾਣ ਓਪਰਾ 'ਸਰਦਾਰ'। ਉਸ ਕਿਹਾ, "ਮੈਡਮ ਕੋ ਭੇਜ ਦੋ ਟਾਈਮ ਟੇਬਲ ਦੇ ਦੂੰਗੀ", ਉਸ ਪ੍ਰਬੰਧਕ ਕਮੇਟੀ ਨੂੰ ਪੁੱਛਿਆ ਹੋਏਗਾ ਤੇ ਇੰਜ ਜਸਪਾਲ ਵੀ 'ਭੈਣ ਜੀ' ਬਣ ਗਈ।

ਉਥੋਂ ਦੇ ਬੀ. ਐਡ. ਕਾਲਜ (ਕੇ. ਐਮ. ਕਾਲਜ ਆਫ ਐਜੂਕੇਸ਼ਨ) ਵਿੱਚ ਬੀਬੀ ਅੰਮ੍ਰਿਤ ਜੁਨੇਜਾ ਵਾਈਸ ਪ੍ਰਿੰਸੀਪਲ ਸੀ, ਉਸ ਨਾਲ ਵੀ ਸਾਂਝ ਬਣ ਗਈ। ਕੁਝ 'ਚਿੱਟੇ ਕਾਂ' ਦੀ ਐਡੀਟਰੀ ਦਾ ਫਾਇਦਾ ਵੀ ਉਠਾ ਲੈਂਦਾ। ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰੇ ਦੀ ਨਵੀਂ ਚੋਣ ਹੋਈ ਤਾਂ ਮੈਨੂੰ ਮੀਤ ਪ੍ਰਧਾਨ ਚੁਣ ਲਿਆ ਗਿਆ। ਮੈਡਮ ਜੁਨੇਜਾ ਨੇ ਵਧਾਈ ਦਿੱਤੀ। ਉਸਨੂੰ ਕਮੇਟੀ ਵਿੱਚ ਕੋਈ ਪੜ੍ਹਿਆ ਲਿਖਿਆ ਆਉਣ ਦੀ ਖੁਸ਼ੀ ਸੀ। ਮੇਰੀ ਮਾਤਾ ਸਾਡੇ ਕੋਲ ਸੀ, ਉਹ ਖੁਸ਼ ਖੁਸ਼ ਹਰ ਜਾਣੂ -ਨੂੰ ਦੱਸੇ, "ਮੇਰਾ ਪੁੱਤਰ ਨੀਚ ਪ੍ਰਧਾਨ ਬਣਿਆ ਹੈ।" "ਮਾਤਾ ਨੀਚ ਨਹੀਂ ਮੀਤ, ਮੀਤ ਪ੍ਰਧਾਨ" ਮੈਂ ਕਿਹਾ।

"ਵੇ ਛੱਡ ਪਰ੍ਹਾਂ ਦੂਜਾ ਊਚ ਪ੍ਰਧਾਨ ਤੇ ਤੂੰ ਨੀਚ ਪ੍ਰਧਾਨ ਹੀ ਹੋਇਆ ਨਾ", ਉਸਦੀ ਦਲੀਲ ਦਾ ਕੀ ਜਵਾਬ ਸੀ।

ਸਾਡੇ ਪਹਿਲੇ ਚੁਬਾਰੇ ਵਾਲੇ ਘਰ ਸਾਨੂੰ ਦਿੱਲੀ ਤੋਂ ਮਾਂਵਾਂ-ਧੀਆਂ ਮਿਲਣ ਆਈਆਂ। ਜਸਪਾਲ ਦੀਆਂ ਦੂਰੋਂ-ਪਾਰੋਂ ਰਿਸ਼ਤੇਦਾਰ ਸਨ। ਉਹ ਗਲੀ ਅੰਦਰ ਜਾ ਕੇ ਖੱਬੇ ਦੀ ਥਾਂ ਸੱਜੇ ਮੁੜ ਗਈਆਂ ਤਾਂ ਗਲੀ ਵਿੱਚ ਬੈਠੀਆਂ ਜਨਾਨੀਆਂ ਨੇ ਪਿੱਛੋਂ ਅਵਾਜ਼ ਮਾਰੀ, "ਅਰੀ ਭੈਣ ਜੀ ਸੁਣੋ, ਸਰਦਾਰ ਜੀ ਇੱਧਰ ਰਵੈ ਸੈ।" ਉਹ ਹੈਰਾਨ ਐਨੇ ਲੋਕਾਂ ਵਿੱਚ ਹਰਮਨ ਪਿਆਰੇ। ਪਰ ਇੱਕ ਕਾਰਨ ਇਹ ਸੀ ਕਿ ਸਾਡਾ ਪਹਿਰਾਵਾ ਹੀ ਉਹਨਾਂ ਤੋਂ ਵੱਖਰਾ ਸੀ।

ਰੋਟੀ ਪਕਾਉਣ ਵੇਲੇ ਧੂਏਂ ਦਾ ਡਰ ਨਹੀਂ ਸੀ ਕਿਉਂਕਿ ਪਿੱਤਲ ਦਾ, ਬਰਨਰ ਵਾਲਾ ਮਿੱਟੀ ਦੇ ਤੇਲ ਦਾ, ਸਟੋਵ ਵਰਤੀਦਾ ਸੀ। ਉਹ ਜਸਪਾਲ ਨੇ ਸਰਸੇ ਆ ਕੇ ਹੀ ਵਰਤਣਾ ਸ਼ੁਰੂ ਕੀਤਾ ਸੀ ਕਿਉਂਕਿ ਦਿੱਲੀ ਅਜੇ ਵੀ ਚੁੱਲ੍ਹਾ ਜਾਂ ਅੰਗੀਠੀ ਹੀ ਪ੍ਰਧਾਨ ਸੀ।

1967 ਵਿੱਚ ਗਊ-ਰੱਖਿਆ ਅੰਦੋਲਨ ਦੇਸ ਭਰ ਵਿੱਚ ਫ਼ੈਲ ਗਿਆ। ਜਲਸੇ, ਜਲੂਸ, ਗ੍ਰਿਫ਼ਤਾਰੀਆਂ ਆਦਿ। ਭਿਵਾਨੀ ਇੱਕ ਜਲਸਾ ਸੀ, ਜਿਸ ਵਿੱਚ ਬੋਲਣ ਲਈ ਸ਼ਾਸਤਰੀ ਜੀ ਨੇ ਮੈਨੂੰ ਕਿਹਾ। ਮੈਂ ਨਾਮਧਾਰੀ ਸਿੱਖਾਂ ਦੀਆਂ ਗਊ-ਗ਼ਰੀਬ ਲਈ ਕੀਤੀਆਂ ਕੁਰਬਾਨੀਆਂ ਦੇ ਪਿਛੋਕੜ ਨਾਲ ਬੋਲਿਆ। ਮੇਰੇ ਤੋਂ ਪਿੱਛੋਂ ਦਿੱਲੀ ਤੋਂ ਆਏ ਜਨ ਸੰਘ ਦੇ ਐਮ.ਪੀ. ਸ੍ਰੀ ਰਾਮ ਗੁਪਾਲ ਸ਼ਾਲਵਾਲੇ ਬੋਲੇ। ਇਕੱਠ ਭਰਵਾਂ ਸੀ। ਉਹਨਾਂ ਮੇਰੇ ਹਵਾਲੇ ਨਾਲ ਗੱਲ ਤੋਰੀ ਮੈਂ ਪ੍ਰਸੰਨ ਹੋਣਾ ਹੀ ਸੀ। ਮੇਰੀ ਪਛਾਣ ਸਹਿਜੇ ਹੀ ਸ਼ਹਿਰ ਦੇ ਹੋਰ ਤਬਕੇ ਨਾਲ ਵੱਧ ਗਈ।

ਏਸੇ ਸਾਲ ਅਸਾਂ ਦੋਹਾਂ ਫ਼ੈਸਲਾ ਕੀਤਾ ਕਿ ਕਿਉਂ ਨਾ ਵਿੱਚੇ ਹੀ ਕਾਲਜ ਹੈ ਬੀ.ਐਡ. ਕਰ ਲਈ ਜਾਏ। ਪਹਿਲਾਂ ਜਸਪਾਲ ਦਾ ਦਾਖ਼ਲਾ ਹੋਣਾ ਮਿਥਿਆ ਤੇ ਮੇਰਾ ਨੌਕਰੀ ਕਰਨਾ। ਸੋ ਉਸਦਾ ਫ਼ਾਰਮ ਭਰ ਕੇ ਮੈਂ ਬੀਬੀ ਜੁਨੇਜਾ ਘਰ ਅੰਬਾਲੇ ਚਿੱਠੀ ਪਾ ਦਿੱਤੀ ਕਿ, "ਤੁਹਾਡੀ ਭਰਜਾਈ ਦਾ ਬੀ.ਐਡ. ਦਾ ਦਾਖ਼ਲਾ ਫ਼ਾਰਮ ਭਰ ਦਿੱਤਾ ਹੈ।" ਬਿਨਾ ਇੰਟਰਵਿਊ ਤੋਂ ਸਰਸੇ ਛੁੱਟੀਆਂ ਬਿਤਾਉਣ ਗਿਆਂ -ਨੂੰ ਚਿੱਠੀ ਚਲੀ ਗਈ ਕਿ ਆ ਕੇ ਦਾਖ਼ਲਾ ਫ਼ੀਸ ਭਰ ਜਾਓ। ਜੋ ਅਸਾਂ ਆ ਕੇ ਭਰੀ। ਕਾਲਜ ਲੱਗਣ ਤੋਂ ਬਾਅਦ ਪਤਾ ਲੱਗਾ ਕਿ 1200 ਉਮੀਦਵਾਰਾਂ ਵਿੱਚੋਂ ਦੋ ਸੌ ਨੂੰ ਦਾਖ਼ਲਾ ਮਿਲਿਆ ਸੀ। ਇੰਟਰਵਿਊ, ਮੈਰਿਟ ਤੇ ਸਿਫ਼ਾਰਸ਼ਾਂ ਨਾਲ। ਸਾਡੇ ਬਾਰੇ ਵਾਈਸ ਪ੍ਰਿੰਸੀਪਲ ਕੁਮਾਰੀ ਜੁਨੇਜਾ ਨੇ ਕਿਹਾ ਸੀ ਕਿ ਫ਼ੀਸ ਮੰਗਵਾ ਲਉ। ਉਹ ਆਪ ਜਦ ਕਾਲਜ ਆਈ ਤਾਂ ਪੁੱਛਿਆ, "ਜਸਪਾਲ ਕੌਰ ਫ਼ੀਸ ਭਰਾ ਗਈ ਹੈ?" ਜੇ ਨਹੀਂ ਤਾਂ ਉਹ ਆਪ ਜਮ੍ਹਾ ਕਰਵਾਉਣ ਨੂੰ

ਤਿਆਰ ਸੀ। ਉਹ ਸਾਡੀਆਂ ਨਜ਼ਰਾਂ ਵਿੱਚ ਕਿੱਡੀ ਵੱਡੀ ਹੋ ਗਈ! ਕਾਲਜ ਵਿੱਚ ਵੀ ਉਹ ਉਸਦਾ ਧਿਆਨ ਰੱਖਦੀ ਸੀ।

ਜਸਪਾਲ ਦੇ ਕਾਲਜ ਪੜ੍ਹਦਿਆਂ ਹੀ ਸਾਡੇ ਗ੍ਰਿਸਤ ਦੇ ਬਾਗ਼ ਵਿੱਚ ਇੱਕ ਖ਼ੁਸ਼ਬੂਦਾਰ, ਸੁੰਦਰ ਫੁੱਲ ਖਿੜਿਆ। 14 ਜਨਵਰੀ 1968 ਈ. ਨੂੰ ਸਾਡੇ ਵੱਡੇ ਲੜਕੇ ਦਾ ਜਨਮ ਹੋਇਆ। ਜਿਸਨੂੰ ਉਸਦੇ ਚਾਚੇ ਬਲਕਾਰ ਨੇ ਗੁੜ੍ਹਤੀ ਦਿੱਤੀ ਤੇ ਨਾਂ, ਰਾਣਾ ਜੋ ਐਸਾ ਪੱਕਿਆ ਕਿ ਅਜੇ ਵੀ ਉਸਨੂੰ ਤੇ ਸਾਨੂੰ ਇਹ ਨਾਂ ਪਿਆਰਾ ਹੈ। ਇਹੀ ਉਸਦਾ ਉਪ ਨਾਂ ਬਣ ਗਿਆ।

ਦੋਹਾਂ ਪਰਵਾਰਾਂ ਵਿੱਚ ਖ਼ੁਸ਼ੀਆਂ ਸਨ। ਪਰ ਸਾਡੇ ਵਿੱਚ ਵੱਧ ਕਿਉਂਕਿ ਮੈਂ, ਮਾਪਿਆਂ ਦੀ ਪਿਛਲੀ ਉਮਰ ਦੀ ਔਲਾਦ ਸਾਂ ਤੇ ਪੋਤਰੇ ਦਾ ਮੂੰਹ ਤਾਂ ਉਹਨਾਂ ਬੁੱਢੇ-ਵਰੇਸ ਹੀ ਵੇਖਿਆ ਸੀ। ਉਹ ਸਰਕਾਰੀ ਹਸਪਤਾਲ ਵਿੱਚ ਹੋਇਆ ਸੀ, ਐਤਵਾਰ ਸਵੇਰੇ ਨੌਂ ਕੁ ਵਜੇ। ਉਸਤੋਂ ਪਹਿਲੀ ਰਾਤ ਜਸਪਾਲ ਆਪ ਤੁਰ ਕੇ ਹਸਪਤਾਲ ਗਈ ਸੀ। ਘਰੋਂ ਨੇੜੇ ਹੀ ਸੀ। ਉਸਦੀ ਦੇਖ ਭਾਲ ਲਈ ਸਰਸਿਓਂ ਭੈਣ ਮਹਿੰਦਰੋ ਆਈ ਹੋਈ ਸੀ, ਉਹੀ ਮੇਰੀ ਵੀ ਖਿਡਾਵੀ ਸੀ। ਸਰਸਿਓਂ ਵੇਲੇ ਕੁਵੇਲੇ ਜਦ ਵੀ ਕੋਈ ਮੁੰਡੇ ਦਾ ਮੂੰਹ ਵੇਖਣ ਤੇ ਵਧਾਈ ਦੇਣ ਆਉਂਦਾ, ਉਸਨੂੰ ਉਸੇ ਵੇਲੇ ਹਸਪਤਾਲ ਲੈ ਜਾਂਦੇ ਕੋਈ ਰੋਕਦਾ ਟੋਕਦਾ ਨਾ, ਬੱਸ ਲਿਹਾਜ ਹੀ ਸੀ। ਇਹ ਖ਼ੁਸ਼ਕਿਸਮਤੀ ਵੀ ਸੀ ਸਾਰੇ ਪਰਵਾਰ ਦੀ।

ਜਸਪਾਲ ਦੇ ਕਾਲਜ ਹੜਤਾਲ ਸੀ, ਜੋ ਲੰਮੀ ਚੱਲੀ। ਸੋ ਜਦ ਉਸਦੀਆਂ ਨਿਕਟ ਸਹੇਲੀਆਂ ਨੂੰ ਪਤਾ ਲੱਗਾ ਇਸ ਖ਼ੁਸ਼ੀ ਦਾ, ਉਹ ਕਹਿਣ, "ਜਸਪਾਲ ਕਮਾਲ ਏ, ਚੋਰੀ ਚੋਰੀ। ਇਸਦਾ ਮਤਲਬ ਹੜਤਾਲ ਤੇਰੇ ਲਈ ਹੋਈ ਏ।"

ਜਸਪਾਲ ਨੇ ਮੈਨੂੰ ਇੱਕ ਦਿਨ ਦੱਸਿਆ ਕਿ ਉਸਦੇ ਭਾਬੀ ਜੀ (ਮਾਤਾ) ਚਿੰਤਾ ਕਰਦੇ ਸਨ ਕਿ ਅਜੇ ਕੁੱਝ ਹੋਇਆ ਕਿਉਂ ਨਹੀਂ। ਉਹ ਵੀ ਮਿੱਠੇ ਮੇਵੇ ਤੇ ਪਰਮਾਤਮਾ ਦਾ ਸ਼ੁਕਰ ਕਰਦੇ ਸਨ। ਇਹ ਸੰਸਾਰਕ ਸੱਚ ਹੈ ਕਿ ਹਰ ਮਾਂ ਹੋਰਨਾਂ ਤੋਂ ਵੱਧ ਫਿਕਰ ਕਰਦੀ ਹੈ ਕਿ ਉਸਦੀ ਧੀ ਨੂੰ ਚੰਗਾ ਵਰ ਘਰ ਮਿਲੇ। ਫਿਰ ਉਸ ਦੀ ਚਿੰਤਾ 'ਕੁੜੀ' ਦੇ ਮਾਂ ਬਣਨ ਦੀ ਰਹਿੰਦੀ ਹੈ। ਮੁੰਡਾ ਹੋਣਾ ਤਾਂ ਸੋਨੇ ਤੇ ਸੁਹਾਗਾ ਸਮਝਿਆ ਜਾਂਦਾ ਹੈ। ਸੋ ਉਹਨਾਂ ਦਾ ਚਾਅ ਵੀ ਡੁੱਲ੍ਹ-ਡੁੱਲ੍ਹ ਪੈਂਦਾ ਸੀ।

ਜਸਪਾਲ ਨੇ ਬੀ.ਐਡ. ਕਰ ਲਈ, ਫ਼ਸਟ ਡਿਵੀਜ਼ਨ ਆਈ। ਉਹ ਉਸੇ ਉੱਤਮੀ ਬਾਈ ਸਕੂਲ ਆਪਣੀ ਥਾਂ ਵਾਪਸ ਚਲੀ ਗਈ। ਉਸਦੇ ਮਗਰੋਂ ਸਕੂਲ ਵਿਚਲੀਆਂ ਪੰਜਾਬ ਯੂਨੀਵਰਸਿਟੀ ਦੀਆਂ ਜਮਾਤਾਂ ਨੂੰ ਮੈਂ ਪੜ੍ਹਾਉਂਦਾ ਸਾਂ ਕਿਉਂਕਿ ਉਦੋਂ ਦਸਵੀਂ ਦਾ ਇਮਤਿਹਾਨ ਵੀ ਯੂਨੀਵਰਸਿਟੀ ਦਾ ਸੀ।

ਮੈਂ ਅਗਲੇ ਸਾਲ ਵੀ ਨੌਕਰੀ ਕੀਤੀ ਤੇ 1969 ਵਿੱਚ ਬੀ.ਐਡ. ਵਿੱਚ ਦਾਖ਼ਲਾ ਲੈ ਲਿਆ। ਮੈਂ ਸਮਝਦਾ ਸਾਂ ਕਿ ਮੈਨੂੰ ਕੋਈ ਜਾਣਦਾ ਨਹੀਂ, ਸੋ ਆਪਣੇ ਬੈਕਵਰਡ ਕਲਾਸ ਦੇ ਸਰਟੀਫ਼ਿਕੇਟ ਤੇ ਨਗਰ ਪਾਲਿਕਾ ਦੇ ਪ੍ਰਧਾਨ ਦੇ ਦਸਖ਼ਤ ਕਰਵਾਉਣ ਲਈ ਇੱਕ ਪੰਡਤ ਮਿੱਤਰ ਨੂੰ ਨਾਲ ਲੈ ਗਿਆ। ਉਸੇ ਕਰ ਕੇ ਦਾਖ਼ਲੇ ਦੀ ਆਸ ਸੀ। 2000 ਦੇ ਕਰੀਬ ਉਮੀਦਵਾਰ ਸਨ। ਜਦ ਪੰਡਤ ਜੀ ਮੇਰੇ ਬਾਰੇ ਪ੍ਰਧਾਨ ਜੀ ਨੂੰ ਦੱਸਣ ਲੱਗੇ ਤਾਂ ਉਹਨਾਂ ਕਿਹਾ, "ਸਰਦਾਰ ਜੀ ਕੋ ਮੈਂ ਜਾਣੂ ਸੂੰ, ਤੂੰ ਅਪਨੀ ਬਾਤ ਕਰ। ਯੇ ਮ੍ਹਾਰੇ ਛੋਰਿਆਂ ਨੇ ਪੜ੍ਹਾਵੈ ਸੈ।" ਉਸ ਫ਼ਾਰਮ ਤੇ ਦਸਖ਼ਤ ਕਰ ਦਿੱਤੇ। ਦਾਖ਼ਲਾ ਕਾਲਜ ਦਾ ਪ੍ਰਧਾਨ ਚੌਧਰੀ ਹਰਦੁਆਰੀ ਲਾਲ ਆਪਣੀ ਮਰਜ਼ੀ ਨਾਲ ਦੇਂਦਾ ਸੀ। ਉਹ ਕਾਲਜ ਦੇ ਕਿਸੇ ਪ੍ਰੋਫ਼ੈਸਰ ਨੂੰ ਲਿਸਟ ਬਣਾਉਣ ਲਈ ਕਹਿੰਦਾ। ਪਰ ਅਹੀਰਾਂ ਪੰਡਤਾਂ ਦੇ ਬਹੁਤੇ ਨਾਂ ਵੇਖ ਕੇ ਲਿਸਟ ਹੀ ਪਾੜ ਦੇਂਦਾ ਤੇ ਕਹਿੰਦਾ ਉਹ ਰੋਹਤਕ ਤੇ ਰਿਵਾੜੀ ਜਾਣ। ਮੇਰੇ ਨਾਲ ਸਾਂਝ ਸਮਝ ਕੇ ਪ੍ਰੋਫ਼ੈਸਰਾਂ ਵੱਲੋਂ ਮੇਰਾ ਨਾਂ ਹਰ ਲਿਸਟ ਵਿੱਚ ਰੱਖਿਆ ਜਾਂਦਾ। ਫਿਰ ਵੀ ਲਿਸਟ ਬਣਾਉਣ ਵਾਲੇ ਪ੍ਰੋਫ਼ੈਸਰ -ਨੂੰ ਦੂਜਾ ਪੁੱਛਦਾ, "ਗਿਆਨੀ ਜੀ ਦਾ ਨਾਂ ਰੱਖਿਆ ਹੈ ਨਾ ਲਿਸਟ ਵਿੱਚ?" ਉਸਨੂੰ ਜਵਾਬ ਮਿਲਦਾ, "ਮੈਨੂੰ ਵੀ ਫਿਕਰ ਹੈ।" ਤੇ ਮੈਂ ਦਾਖ਼ਲ ਹੋ ਗਿਆ। ਮੈਂ ਇਕੱਲਾ 'ਸਰਦਾਰ' ਕਾਲਜ ਵਿੱਚ ਸਾਂ।

ਟ੍ਰੇਨਿੰਗ ਦੀ ਸਲਾਨਾ ਪਰੀਖਿਆ ਪ੍ਰੈਕਟੀਕਲ ਵੀ ਹੁੰਦੀ ਹੈ। ਬਕਾਇਦਾ ਦੋ ਜਮਾਤਾਂ ਪੜ੍ਹਾ ਕੇ ਵਿਖਾਉਣੀਆਂ ਹੁੰਦੀਆਂ ਹਨ, ਜਿਨ੍ਹਾਂ ਦੇ ਦੋ-ਦੋ ਐਗਜ਼ਾਮੀਨਰ-ਇੱਕ ਇੰਟਰਨਲ ਤੇ ਦੂਜਾ ਐਕਸਟਰਨਲ ਨੰਬਰ ਲਾਉਂਦੇ ਹਨ। ਵਿਦਿਆਰਥੀ ਉਚੇਚੀ ਤਿਆਰੀ ਕਰਕੇ ਪੜ੍ਹਾਉਂਦੇ ਹਨ। ਪਹਿਲਾਂ ਉਹਨਾ ਨੂੰ ਪੜ੍ਹਾਉਣਾ ਸਿਖਾਇਆ ਵੀ ਜਾਂਦਾ ਹੈ। ਜੇ ਇਸ ਵਿੱਚ 50% ਤੋਂ ਵੱਧ ਨੰਬਰ ਨਾ ਆਉਣ ਤਾਂ ਥਿਓਰੀ ਵਿੱਚ ਪਾਸ ਵੀ ਫੇਲ੍ਹ ਵਰਗਾ ਹੀ ਹੈ।

ਸਾਡਾ ਜਮਾਤੀ ਸੀ ਇੱਕ, ਆਬਿਦ ਹੁਸੈਨ। ਉਹ ਵੈਸ਼ਯ ਸਕੂਲ ਵਿੱਚ ਹੀ ਸੱਤਵੀਂ ਨੂੰ ਪੜ੍ਹਾਉਣ ਆਇਆ, ਪਰੀਖਿਆ ਵੀ ਓਥੇ ਹੀ ਸੀ। ਉਸ ਕੋਲੋਂ ਜਮਾਤ ਦਾ ਅਨੁਸ਼ਾਸਨ ਕਾਇਮ ਨਾ ਰਿਹਾ। ਉਸਦਾ ਰੰਗ ਉੱਡ ਗਿਆ। ਉਸ ਨੇ ਸੋਚਿਆ ਤਾਂ ਚੰਗਾ ਸੀ। ਹਿੰਦੀ ਦੀ ਜਿਹੜੀ ਕਵਿਤਾ ਪੜ੍ਹਾਉਣੀ ਸੀ, ਉਸ ਦੀਆਂ ਕੁਝ ਕਾਗਜ਼ਾਂ ਉੱਤੇ ਮੋਤੀਆਂ ਵਰਗੇ ਅੱਖਰਾਂ ਵਿੱਚ ਨਕਲਾਂ ਕਰ ਲਈਆਂ ਸਨ। ਉਸ ਨੇ ਉਹਨਾਂ ਵਿਦਿਆਰਥੀਆਂ ਨੂੰ ਦੇਣੀਆਂ ਸਨ, ਜਿਨ੍ਹਾਂ ਕੋਲ ਕਿਤਾਬਾਂ ਨਹੀਂ ਸਨ। ਜਿਵੇਂ ਹੀ ਉਸ ਨੇ ਵੰਡਣ ਲਈ ਕਾਗਜ਼ ਕੱਢੇ, ਮੁੰਡੇ ਮੁਝੇ ਭੀ, ਮੁਝੇ ਵੀ ਕਹਿੰਦੇ ਖੜ੍ਹੇ ਹੋ ਗਏ। ਰੌਲਾ ਪੈ ਗਿਆ। ਉਹ ਹੋਸਟਲ ਵਿੱਚ ਰਹਿੰਦਾ ਸੀ, ਵਾਪਸ ਜਾ ਕੇ ਸਿਰ ਫੜ ਕੇ ਬੈਠਾ ਹੰਝੂ ਵਹਾਉਣ ਲੱਗਾ। ਉਸ ਦੇ ਸਹਿਪਾਠੀ ਮਿੱਤਰ ਆਏ, ਹਮਦਰਦੀ ਪ੍ਰਗਟ ਕਰਨ ਲੱਗੇ ਪਰ ਹੱਲ ਕੋਈ ਨਾ ਨਜ਼ਰ ਆਏ ਕਿਉਂਕਿ ਐਗਜ਼ਾਮੀਨਰ ਦਾ ਲਿਖਿਆ ਪੱਥਰ ਤੇ ਲਕੀਰ ਸੀ। ਮਿਆਓਂ ਦੇ ਮੂੰਹ ਵਿੱਚ ਕੌਣ ਜਾਏ, ਉਸਨੂੰ ਕੌਣ ਕਹੇ। ਇੱਕ ਨੇ ਕਿਹਾ, "ਅਨਜਾਨ, ਵੋਹ ਉਸੀ ਸਕੂਲ ਮੇਂ ਅਧਿਆਪਕ ਹੈ ਉਸ ਨੇ ਜਾਇਨ ਭੀ ਕਰ ਲੀਆ ਹੈ ਔਰ ਉਸਕੀ ਚਲਤੀ ਭੀ ਹੈ।"

"ਵੋ ਤੋ ਹਮੇਂ ਜਾਨਤਾ ਨਹੀਂ, ਹਮਾਰੀ ਉਸ ਸੇ ਕਭੀ ਦੁਆ-ਸਲਾਮ ਨਹੀਂ ਹੂਈ" ਆਬਿਦ ਨੇ ਆਪਣੀ ਗੱਲ ਕਹੀ।

ਹੋਰ ਸਾਥੀਆਂ ਨੂੰ ਪਤਾ ਸੀ ਮੈਂ ਹਰ ਇੱਕ ਦਾ ਕੰਮ ਕਰਨ ਵਿੱਚ

ਖ਼ੁਸ਼ੀ ਮਹਿਸੂਸ ਕਰਦਾ ਹਾਂ। ਉਹ ਸ਼ਾਮੀਂ ਮੇਰੇ ਘਰ ਆਏ। ਮੈਂ ਉਹਨਾਂ ਨਾਲ, ਇੰਟਰਨਲ ਐਗਜ਼ਾਮੀਨਰ ਸ੍ਰੀਮਤੀ ਵਰਮਾ ਜੋ ਕੁੜੀਆਂ ਦੇ ਹੋਸਟਲ ਦੀ ਵਾਰਡਨ ਸੀ, ਕੋਲ ਚਲਾ ਗਿਆ। ਇਕੱਲਿਆਂ, ਅਪਣੱਤ ਨਾਲ ਨਿਹੋਰਾ ਸੁੱਟ ਕੇ ਗੱਲ ਕੀਤੀ। ਉਹਨਾਂ ਕਿਹਾ, "ਅਸਾਂ 35 ਨੰਬਰ ਦਿੱਤੇ ਸਨ, ਮੈਂ 48 ਤੱਕ ਕਰ ਸਕਦੀ ਹਾਂ ਦੂਜੇ ਨਾਲ ਤੂੰ ਗੱਲ ਕਰ ਲੈ।" ਮੈਂ ਧੰਨਵਾਦ ਕਰਕੇ ਮੁੜਿਆ। ਮੈਂ ਸਾਥੀਆਂ ਨੂੰ ਵਾਪਸ ਭੇਜ ਦਿੱਤਾ।

ਅਗਲੇ ਦਿਨ ਦੂਸਰੇ ਐਗਜ਼ਾਮੀਨਰ ਨੂੰ ਜਾ ਕੇ ਬੇਨਤੀ ਕੀਤੀ ਤੇ ਉਹ ਭਾਰਾਂ ਤੇ ਪਿਆ। ਮੈਂ ਮੂੰਹ ਵੱਟ ਕੇ ਤੁਰਦਾ ਹੋਇਆ ਤਾਂ ਜਿਸ ਸਾਡੀ ਗੱਲਬਾਤ ਸੁਣੀ ਸੀ ਉਸਨੇ ਕਿਹਾ, "ਇਸ ਕੀ ਕਿਸੀ ਬਾਤ ਕੋ ਮਨ੍ਹਾ ਨਾ ਕਰੋ। ਯਹ ਇਸੀ ਸਟਾਫ਼ ਕਾ ਆਦਰਣੀਯ ਸਦਸਯ ਹੈ", ਖ਼ੈਰ! ਉਸ ਨੇ ਠੀਕ ਨੰਬਰ ਦੇ ਕੇ ਆਬਿਦ ਦਾ ਭਲਾ ਕੀਤਾ ਹੀ ਮੈਨੂੰ ਵੀ ਅਹਿਸਾਨਮੰਦ ਕਰ ਲਿਆ।

ਮੈਂ ਬੀ.ਐਡ. ਕਰ ਲਈ। ਮੇਰਾ ਛੋਟਾ ਭਰਾ ਬਲਕਾਰ ਸਿੰਘ ਸਿਵਲ ਇੰਜੀਨੀਅਰਿੰਗ ਦਾ ਡਿਪਲੋਮਾ ਕਰ ਕੇ ਪੰਜਾਬ ਓਵਰਸੀਅਰ ਜਾ ਲੱਗਾ। ਉਂਜ ਉਸ ਨੇ ਪੜ੍ਹਾਈ ਤੋਂ ਬਥੇਰੇ ਰੱਸੇ ਪੈੜੇ ਛੁਡਾਏ ਸਨ। ਦਸਵੀਂ ਛੱਡ ਕੇ ਘਰ ਬੈਠ ਗਿਆ ਸੀ। ਪਰ ਪਿਤਾ ਜੀ ਨੇ ਤੇਸੀ ਕਾਂਡੀ ਨਾ ਫੜਾਈ। ਉਹ ਸ਼ਾਹਦਰੇ ਦਿੱਲੀ ਜਾ ਖਰਾਦ ਦਾ ਕੰਮ ਕਰਨ ਲੱਗਾ, ਕਿਸੇ ਸ਼ਾਬਾਸ਼ ਨਾ ਦਿੱਤੀ। ਫਿਰ ਹਿੰਮਤ ਕਰ ਕੇ ਚੰਗਾ ਪੜ੍ਹ ਗਿਆ। ਪਰ ਬਾਹਰ ਜਾ ਕੇ ਉਸ ਦਾ ਖਾਣ-ਪੀਣ ਪਰਵਾਰੋਂ ਬਾਹਰਾ ਹੋ ਗਿਆ।

ਅਸਾਂ ਦੋਹਾਂ ਜੀਆਂ ਅਜੇ ਫ਼ੈਸਲਾ ਕਰਨਾ ਸੀ ਸਰਕਾਰੀ ਨੌਕਰੀ ਲਈ ਕਿੱਥੇ ਹੱਥ ਪੈਰ ਮਾਰੀਏ। ਹਰਿਆਣੇ ਦੀਆਂ ਸਰਕਾਰਾਂ ਬਦਲਦੀਆਂ ਰਹੀਆਂ ਸਨ। ਜੇ ਦਲ-ਬਦਲੀ ਦਾ ਜਨਮ ਦਾਤਾ ਤੇ ਚੈਂਪੀਅਨ ਹਰਿਆਣੇ ਨੂੰ ਹੀ ਕਿਹਾ ਜਾਏ ਤਾਂ ਅਤਿਕਥਨੀ ਨਹੀਂ। ਜਿਨ੍ਹਾਂ ਐਮ.ਐਲ.ਏ. ਨੇ ਕਈ ਵਾਰ ਪਾਰਟੀ ਬਦਲੀ ਸੀ, ਉਹਨਾਂ ਦੇ ਨਾਮ ਹੀ ਆਇਆ ਰਾਮ, ਗਇਆ ਲਾਲ ਸਨ। ਉਹਨਾਂ ਦੇ ਨਾਂ ਤੇ ਮੁਹਾਵਰਾ ਬਣਿਆ ਸੀ 'ਆਇਆ ਰਾਮ ਗਇਆ ਰਾਮ'। ਨਵੀਆਂ ਚੋਣਾਂ ਵਿੱਚ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਥਾਪੜੇ ਨਾਲ ਚੌਧਰੀ ਬੰਸੀ ਲਾਲ ਏਥੋਂ ਦਾ ਮੁੱਖ ਮੰਤਰੀ ਬਣਿਆ। ਉਸ ਦਾ ਸ਼ਾਇਦ ਪਹਿਲਾ ਭਾਸ਼ਣ ਭਿਵਾਨੀ ਤਹਿਸੀਲ ਦਾ ਹੋਣ ਕਰ ਕੇ, ਸਾਡੇ ਸਕੂਲ ਵਿੱਚ ਹੀ ਸੀ। ਉਹ ਵਧੀਆ ਬੁਲਾਰਾ ਨਹੀਂ ਸੀ। ਲੱਗਦਾ ਸੀ ਵਧੀਆ ਤੇ ਸਿਆਣਾ ਹਾਕਮ ਵੀ ਸ਼ਾਇਦ ਹੀ ਸਾਬਤ ਹੋਵੇ। ਭਵਾਨੀ ਦੀ ਕਚਹਿਰੀ ਦਾ ਉਹ ਅਸਫਲ ਵਕੀਲ ਗਿਣਿਆ ਗਿਆ ਸੀ। ਉਹ ਕੁੱਝ ਸਖ਼ਤ ਸੀ।

ਸਿੱਖਿਆ ਵਿਭਾਗ ਉਸ ਕੋਲ ਸੀ। ਅਧਿਆਪਕ ਉਸ ਤੋਂ ਦੁਖੀ ਸਨ। ਸਰਕਾਰੀ ਸਕੂਲਾਂ ਦੇ ਅਧਿਆਪਕਾਂ ਲਈ ਉਸ ਨੇ ਜ਼ਿਲ੍ਹੇ ਤੋਂ ਬਾਹਰ ਲਾਉਣ ਦੇ ਹੁਕਮ ਦਿੱਤੇ ਸਨ। ਉਸ ਦੀ ਤਾਂ ਨੀਯਤ ਸੁਧਾਰ ਦੀ ਹੋਵੇਗੀ ਪਰ ਹੋਇਆ ਉਲਟ, ਬਦਲੀ ਦਾ ਉਹਨਾਂ ਨੂੰ ਡਰ ਹੀ ਨਾ ਰਿਹਾ। ਤਾਸ਼ ਖੇਡਦਿਆਂ ਜਿਸ ਕੋਲ ਹੁਕਮ ਦਾ ਗੋਲਾ ਆ ਜਾਂਦਾ ਉਹ ਕਹਿੰਦਾ 'ਬੰਸੀ' ਆ ਗਿਆ। ਕਿਉਂਕਿ ਚੌਧਰੀ ਬੰਸੀ ਲਾਲ ਦਾ ਜੱਦੀ ਪਿੰਡ ਗੋਲਾ ਗੜ੍ਹ ਸੀ। ਕੰਮ ਕਰਨ ਵਾਲੇ ਪੜ੍ਹਾ ਵੀ ਰਹੇ ਸਨ। ਉਹ ਘਰ ਦੇ ਨੇੜੇ ਵੀ ਪੜ੍ਹਾਉਂਦੇ ਸਨ। ਸਾਡੇ ਲਈ ਜ਼ਿਲ੍ਹੇ ਤੋਂ ਬਾਹਰ ਦਾ ਮਤਲਬ ਸਰਸੇ ਤੋਂ 125-150 ਕਿਲੋਮੀਟਰ ਦੂਰ।

ਇਹਨਾਂ ਦਿਨਾਂ ਵਿੱਚ ਇੱਕ ਹੋਰ, ਉਸਦੀ ਥੋੜ੍ਹ-ਦਿਲੀ ਪਤਾ ਲੱਗੀ। ਕੋਈ 'ਪੰਜਾਬੀ' ਬੱਸ ਓਪਰੇਟਰ ਕਿਸੇ ਮਿੱਤਰ ਕੋਲ ਉਦਾਸ ਬੈਠਾ ਸੀ। ਹਰਿਆਣੇ ਵਿੱਚ ਸਾਰੀਆਂ ਪ੍ਰਾਈਵੇਟ ਬੱਸਾਂ ਬੰਦ ਹੋਣ ਤੇ ਸਰਕਾਰੀ ਚੱਲਣ ਨੇ ਉਹਨਾਂ ਤੇ ਪੇਟ ਤੇ ਲੱਤ ਮਾਰ ਦੇਣੀ ਸੀ। ਉਹਨਾਂ ਦੀ ਸੰਸਥਾ ਨੇ ਮੁੱਖ ਮੰਤਰੀ ਨੂੰ ਜਾ ਕੇ ਕੁੱਝ ਸਮੇਂ ਦੀ ਮੋਹਲਤ ਮੰਗੀ ਤਾਂਕਿ ਉਹ ਕਿਤੇ ਹੋਰ ਰੋਜੀ ਰੋਟੀ ਦਾ ਪ੍ਰਬੰਧ ਕਰ ਲੈਣ। ਉਸ ਦਾ ਬੜਾ ਖਰ੍ਹਵਾ ਬੇਦਲੀਲਾ ਕਹਿਣਾ ਸੀ,

"ਮੈਂਨੇ ਤੁਮ੍ਹਾਰਾ ਪੰਜਾਬੀਓਂ ਕਾ ਸਾਰੀ ਉਮਰ ਕਾ ਠੇਕਾ ਥੋੜ੍ਹਾ ਲੇ ਰੱਖਾ ਹੈ।" ਇਸ ਤੋਂ ਉਸ ਦਾ ਸਿੱਖਾਂ ਹੀ ਨਹੀਂ ਸਾਰੇ ਪੰਜਾਬੀਆਂ ਪ੍ਰਤੀ ਉਲਾਰ ਸੋਚ ਸਮਝ ਆ ਰਹੀ ਸੀ। ਸੋ ਮੈਂ ਸੋਚਿਆ, ਕੋਈ ਇੱਕ ਚੌਧਰੀ ਨਹੀਂ, ਦੂਜੇ ਦੀ ਸਰਕਾਰ ਹੋਵੇਗੀ। ਮਾਨਸਿਕਤਾ ਥੋੜ੍ਹੀ ਬਦਲ ਜਾਣੀ ਸੀ। ਚਲੋ ਘਰ ਤੋਂ ਹੋਰ ਦੂਰ। ਅਸਾਂ ਦਿੱਲੀ ਦੇ ਰੋਜ਼ਗਾਰ ਦਫ਼ਤਰ ਵਿੱਚ ਨਾਂ ਦਰਜ ਕਰਵਾ ਲਿਆ।

ਸਕੂਲ ਤੋਂ ਬਾਹਰ ਏਥੇ ਮੈਂ ਕਿਸੇ ਨੂੰ ਪੰਜਾਬੀ ਪੜ੍ਹਾਉਣ ਦੇ ਪੈਸੇ ਨਹੀਂ ਸਾਂ ਲੈਂਦਾ। ਮੇਰੇ ਕੋਲੋਂ ਇੱਕ ਵਕੀਲ ਤੇ ਅਧਿਆਪਕ ਪੰਜਾਬੀ ਪੜ੍ਹ ਕੇ ਸੰਤੁਸ਼ਟ ਸਨ। ਜਨ ਸਧਾਰਨ ਨਾਲ ਸਾਂਝ ਵਧਣ ਕਰ ਕੇ ਆਲੇ-ਦੁਆਲੇ ਵਾਪਰਦੀਆਂ ਘਟਨਾਵਾਂ ਦੀ ਚਰਚਾ ਵੀ ਹੁੰਦੀ ਰਹਿੰਦੀ ਸੀ। ਜਲਸੇ ਸੁਣਨ ਵੀ ਚਲੇ ਜਾਂਦੇ ਸਾਂ। ਕਿਸੇ ਦੀ ਮਦਦ ਦਾ ਮੌਕਾ ਵੀ ਬਣਦਾ ਸੀ।

ਜਸਪਾਲ ਨਾਲ ਕੰਮ ਕਰਦੀ ਇੱਕ ਅਧਿਆਪਕਾ ਨੂੰ ਕਿਸੇ ਚੁੱਕ ਦਿੱਤਾ ਕਿ ਉਹ ਸੀਨੀਅਰ ਸੀ ਉਸ ਨੂੰ ਹੈੱਡ ਮਾਸਟਰਨੀ ਬਣਾਉਣਾ ਚਾਹੀਦਾ ਸੀ। ਉਹ ਡਿਸਟ੍ਰਿਕਟ ਐਜੂਕੇਸ਼ਨ ਅਫ਼ਸਰ (ਡੀ.ਈ.ਓ.) ਨੂੰ ਹਿਸਾਰ ਅਰਜ਼ੀ ਦੇ ਕੇ ਆਪਣਾ ਹੱਕ ਲੜੇ। ਉਸ ਨੇ ਸੋਚਿਆ, "ਗੱਲ ਤਾਂ ਠੀਕ ਹੈ, ਡੀ.ਈ.ਓ. ਨੂੰ ਅਰਜ਼ੀ ਲਿਖਦੀ ਆਂ।" ਕਿਸੇ ਹੋਰ ਨੇ ਉਸਨੂੰ ਸਲਾਹ ਦਿੱਤੀ, "ਵੇਖੀਂ ਆਪਣੇ ਪੈਰੀਂ ਨਾ ਕੁਹਾੜੀ ਮਾਰ ਦਈਂ ਇਹਨਾਂ ਤੈਨੂੰ ਕੱਢ ਦੇਣਾ ਹੈ।" ਪਰ ਉਸ ਦੀ ਮੱਤ ਤੇ ਪੜਦਾ ਪੈ ਗਿਆ। ਸਕੂਲੋਂ ਸੜਕ ਤੇ। ਉਹ ਦਿੱਲੀ ਦੀ ਸੀ। ਘਰ ਗਈ ਤਾਂ ਅੱਗੋਂ ਉਸ ਦਾ ਬਾਪ ਜਿਹੜਾ ਪਹਿਲਾਂ ਕਹਿੰਦਾ ਸੀ 'ਛੱਡ ਕੇ ਆ ਜਾ' ਪਿਆ ਪੰਜ ਪੱਥਰ ਚੁੱਕ ਕੇ, "ਤੈਨੂੰ ਏਨੀ ਸਮਝ ਨਹੀਂ, ਕਿਉਂ ਪੁੱਠੇ ਰਾਹ ਪਈ, ਉਹ ਹੁਣ ਤੇਰੇ ਸਿੰਗ ਚੋਪੜਨਗੇ। ਤੈਨੂੰ ਏਨੀ ਸਮਝ ਨਹੀਂ ਤੇਰਾ ਕਿਤੇ ਰਿਸ਼ਤਾ ਕਰਨਾ ਏ। ਨੌਕਰੀ ਕਰਦੀ ਕੁੜੀ ਲਈ ਚੰਗਾ, ਸੌਖਾ ਵਰ ਲੱਭਦਾ ਏ।"

ਉਹ ਫਿਰ ਵਾਪਸ ਆ ਗਈ। ਜਸਪਾਲ ਅੱਗੇ ਗਲੇਡੂ ਸੁੱਟਣ ਲੱਗੀ, "ਆਖ ਕਿਤੇ ਅਨਜਾਣ ਜੀ -ਲੁਆ ਦੇਣ, ਮੈਂ ਸਾਰੀ ਉਮਰ ਹੈਸਾਨਮੰਦ ਰਹਾਂਗੀ, ਮਾਪੇ ਵੇਖ ਲੈ ਹਨ। ਕਮਾਵਾਂਗੀ ਖਾਵਾਂਗੀ।"

ਕੁਦਰਤੀ ਕ੍ਰਿਸ਼ਨਾ ਕਲੋਨੀ ਜੋ ਕਿ ਮੁਲਤਾਨ ਤੋਂ ਆਏ ਬਹੁਤੇ ਵਸਨੀਕਾਂ ਦੀ ਸੀ, ਦੇ ਸਕੂਲ ਵਿੱਚ ਅਸਾਮੀ ਨਿਕਲੀ। ਉਸ ਨੇ ਅਰਜ਼ੀ ਦਿੱਤੀ, ਨਰਾਇਣ ਦਾਸ ਮਹਿਤਾ ਜੀ ਪ੍ਰਧਾਨ ਨੂੰ ਮਿਲੀ, ਉਹ ਟਰਕਾਉਣ ਲੱਗਾ, ਮੈਨੂੰ, ਜਸਪਾਲ ਦੇ ਕਿਹਾਂ ਨਾਲ ਜਾਣ ਨਾਲ ਮਹਿਤਾ ਜੀ ਕਿਹਾ, "ਗਿਆਨੀ ਜੀ ਤੁਸੀਂ, ਕੱਲ੍ਹ, ਆ ਕੇ ਇੰਟਰਵਿਊ ਦੇਵੋ, ਫੇਰ ਵੇਖ ਲੈਨੇ ਆਂ।"

ਅਗਲੇ ਦਿਨ ਇੰਟਰਵਿਊ ਦੇਣ ਗਿਆਂ ਉਹਨਾਂ ਸੁਆਲ ਮੈਨੂੰ ਹੀ ਪੁੱਛੇ। ਬੋਰਡ ਵਿੱਚ ਬੈਠੇ ਮੈਨੇਜਰ ਚਾਵਲਾ ਸਾਹਿਬ ਵੀ ਮੇਰੇ ਮਿੱਤਰ ਸਨ, ਸੋ ਕੰਮ ਬਣਨਾ ਸੀ। ਉਹ ਕੱਛਾਂ ਵਜਾਉਂਦੀ ਘਰ ਆਈ।

ਮੇਰੀ ਦਿੱਲੀਓਂ ਸਰਕਾਰੀ ਸਕੂਲ ਲਈ ਪੰਜਾਬੀ ਅਧਿਆਪਕ ਲਈ ਇੰਟਰਵਿਊ ਲਈ ਚਿੱਠੀ ਮਾਤਾ ਜੀ (ਮੇਰੀ ਸੱਸ) ਲੈ ਆਏ। ਕਿਉਂਕਿ ਮੈਂ ਦਿੱਲੀ ਦਾ ਪਤਾ ਜਸਪਾਲ ਦੇ ਪੇਕਿਆਂ ਦਾ, ਰਮੇਸ਼ ਨਗਰ ਦਾ ਦਿੱਤਾ ਸੀ। ਮੈਂ ਡਰਦਾ ਡਰਦਾ ਇੰਟਰਵਿਊ ਦੇਣ ਗਿਆ। ਡਰ ਇਸ ਕਰ ਕੇ ਸੀ ਕਿ ਜਸਪਾਲ ਦਾ ਵੱਡਾ ਭਰਾ ਸਾਨੂੰ ਮਿਲਣ ਆਇਆ ਤਾਂ ਕਹਿ ਗਿਆ ਸੀ, "ਅਨਜਾਣ ਸਾਹਿਬ ਜੇ ਦਿੱਲੀ ਨੌਕਰੀ ਕਰਨੀ ਹੈ ਤਾਂ ਇੱਕ ਤਾਂ ਪੱਗ ਗੁੱਠ ਵਾਲੀ ਕਰਨੀ ਪਊ, ਇਹ ਸਿੱਧੀ ਚਿੱਟੀ ਪੱਗ ਨਹੀਂ ਚੱਲਣੀ, ਨਾਲੇ ਪੈਂਟ ਕਮੀਜ਼ ਪਾਉਣੀ ਪਊ। ਕੁੜਤਾ ਪਜਾਮਾ ਵੀ ਨਹੀਂ ਚੱਲੇਗਾ, ਦੂਜਾ ਚਾਹ ਪੀਣ ਦੀ ਆਦਤ ਪਾਓ। ਸੁਸਾਇਟੀ ਵਿੱਚ ਬੈਠਣਾ ਹੈ, ਇੰਜ ਨਹੀਂ ਚੱਲਣਾ।"

ਹੋਰ ਕਿਸੇ ਨੂੰ ਮੇਰੇ ਬਾਣੇ ਤੇ ਇਤਰਾਜ਼ ਨਹੀਂ ਸੀ। ਸਾਰੇ ਖ਼ੁਸ਼ ਸਨ। ਪੰਜਾਬੀ ਮੈਨੂੰ ਆਉਂਦੀ ਸੀ, ਸਾਹਿਤ ਤੇ ਭਾਸ਼ਾ ਦੋਵੇਂ। ਮੈਂ ਇੰਟਰਵਿਊ ਦਿੱਤੀ। ਚੁਣੇ ਗਏ ਉਮੀਦਵਾਰਾਂ ਵਿੱਚੋਂ ਮੈਂ ਸਭ ਤੋਂ ਉੱਤੇ ਸਾਂ। ਮੈਨੂੰ ਮਿਲਿਆ ਵੀ 'ਭਰਾ ਜੀ' ਵਾਲਾ ਤਿਲਕ ਨਗਰ ਨੰ. 1 ਸਰਕਾਰੀ ਹਾਇਰ ਸੈਕੰਡਰੀ ਸਕੂਲ। ਮੈਂ ਜਦ 24 ਦਸੰਬਰ 1970 ਨੂੰ ਪਹਿਲੇ ਦਿਨ ਗਿਆ ਤਾਂ ਉਹ ਸਭ ਨਾਲ ਖ਼ੁਸ਼ੀ ਖ਼ੁਸ਼ੀ ਮੇਰੀ ਜਾਣ ਪਛਾਣ ਕਰਾ ਰਹੇ ਸਨ। ਕਿਸੇ ਨੇ ਬਾਣੇ ਕਰ ਕੇ ਹੱਥ ਪਿਛਾਂਹ ਨਹੀਂ ਖਿੱਚਿਆ। ਕਿਉਂਕਿ ਸਿਆਣਿਆਂ ਵੱਲੋਂ ਲਈ ਇੰਟਰਵਿਊ 'ਚੋਂ ਮੋਹਰੀ ਰਿਹਾ ਸਾਂ।

ਸਕੂਲ ਦਾ ਸੈਸ਼ਨ ਪੂਰਾ ਕਰਨ ਲਈ ਜਸਪਾਲ ਕੁੱਝ ਮਹੀਨੇ ਭਿਵਾਨੀ ਹੀ ਰਹੀ। ਬੱਚੇ ਵੀ ਹੁਣ ਦੋ ਹੋ ਗਏ ਸਨ, ਦੂਜੀ ਪਿਆਰੀ ਬੱਚੀ, ਗੁੱਡੀ (ਰਜਨੀਸ਼) ਜਿਸ ਦਾ ਜਨਮ 6 ਜੂਨ 1970 ਦਾ ਸਰਸੇ ਦਾ ਹੈ, ਇਹ ਕਲੀ ਓਥੇ ਸਰਸੇ ਆਪਣੇ ਘਰ ਖਿੜੀ ਸੀ। ਉਹਨਾਂ ਦਾ ਧਿਆਨ ਰੱਖਣ ਲਈ ਸਰਸਿਓਂ ਮਾਤਾ ਜੀ ਦਾ ਸਹਿਯੋਗ ਰਿਹਾ।

ਚਲਦਾ...

# ਪ੍ਰਧਾਨ ਮੰਤਰੀ (ਯੂ.ਕੇ.) ਨਿਵਾਸ 'ਚ ਸੰਤੂਰ ਵਾਦਨ

28 ਜੂਨ 2023 ਨੂੰ ਪ੍ਰਧਾਨ ਮੰਤਰੀ (ਯੂ.ਕੇ.) ਸ਼੍ਰੀ ਰਿਸ਼ੀ ਸੁਨਕ ਦੇ ਘਰ (10-ਡਾਊਨਿੰਗ ਸਟ੍ਰੀਟ, ਲੰਡਨ) ਵਿਖੇ ਇੰਡੀਆ ਗਲੋਬਲ ਫੋਰਮ (India Global Forum) ਦੀ ਵਿਸ਼ੇਸ਼ ਇਕੱਤਰਤਾ ਸੀ। ਇਸ ਇਕੱਤਰਤਾ ਨੂੰ ਸੰਗੀਤਮਈ ਬਣਾਉਣ ਦੀ ਜ਼ਿੰਮੇਵਾਰੀ ਦਰਬਾਰ ਸੰਸਥਾ ਨੂੰ ਸੌਂਪੀ ਗਈ। ਦਰਬਾਰ ਦੇ ਡਾਇਰੈਕਟਰ ਸਨਦੀਪ ਸਿੰਘ ਵਿਰਦੀ ਦੀ ਬੇਨਤੀ ਪਰਵਾਨ ਕਰਦੇ ਹੋਏ ਕਿਰਨਪਾਲ ਸਿੰਘ ਦਿਉੜਾ ਨੇ ਇਸ ਇਕੱਤਰਤਾ ਨੂੰ ਸ਼ਤ (100) ਤੰਤਰੀ ਸਾਜ ਸੰਤੂਰ ਦੀ ਟੁਣਕਾਰ ਨਾਲ ਭਰ ਦਿੱਤਾ। ਕਿਰਨਪਾਲ ਸਿੰਘ ਪਦਮ ਵਿਭੂਸ਼ਣ ਪੰ. ਸ਼ਿਵ ਕੁਮਾਰ ਸ਼ਰਮਾ ਦੇ ਸੀਨੀਅਰ ਸ਼ਗਿਰਦ ਅਤੇ ਸੰਤੂਰ ਦੇ ਉਸਤਾਦ ਵਜੋਂ ਜਾਣੇ ਜਾਂਦੇ ਹਨ। ਇਹ ਵਿਦਿਆ ਉਹਨਾਂ ਆਪਣੇ ਗੁਰੂ ਜੀ ਕੋਲ ਮੁੰਬਈ ਵਿਖੇ ਰਹਿ ਕੇ, ਦਸ ਸਾਲ (1977-87) ਕਰੜੀ ਮਿਹਨਤ ਕਰ ਕੇ ਪ੍ਰਾਪਤ ਕੀਤੀ। ਉਹਨਾਂ ਨੇ ਸੰਸਾਰ ਦੇ ਵੱਖ-ਵੱਖ ਦੇਸ਼ਾਂ ਤੇ ਖਿੱਤਿਆਂ ਵਿੱਚ ਸੰਤੂਰ ਵਾਦਨ ਦੇ ਪ੍ਰੋਗਰਾਮ ਪੇਸ਼ ਕੀਤੇ ਹਨ। ਉਹਨਾਂ ਦੇ ਸੰਤੂਰ ਵਾਦਨ ਦੀਆਂ ਅਨੇਕ ਸੀ ਡੀ ਵੀ ਹਨ। ਇਕ ਘੰਟੇ ਦੇ ਪ੍ਰੋਗਰਾਮ ਵਿੱਚ ਉਹਨਾਂ ਰਾਗ ਜਿੰਜੋਟੀ, ਰਾਗ ਪਹਾੜੀ ਅਤੇ ਰਾਗ ਭੈਰਵੀ ਦੀ ਪੇਸ਼ਕਾਰੀ ਕੀਤੀ। ਤਬਲੇ 'ਤੇ ਝਪ ਤਾਲ, ਤੀਨ ਤਾਲ, ਦਾਦਰਾ ਤੇ ਦੀਪਚੰਦੀ ਤਾਲ ਨਾਲ ਉਹਨਾਂ ਦਾ ਸਾਥ ਪੰਡਤ ਯੋਗੇਸ਼ ਸਮਸੀ ਦੇ ਸ਼ਗਿਰਦ ਸੁਖਦੀਪ ਸਿੰਘ ਧੰਜਲ ਦੇ ਰਹੇ ਸਨ। ਸੰਤੂਰ ਦੀਆਂ ਤਾਰਾਂ ਉੱਤੇ ਉ. ਕਿਰਨਪਾਲ ਸਿੰਘ ਹੱਥੋਂ ਵਜਦੀ ਕਲਮ ਨਾਲ ਜੋ ਸੰਗੀਤਮਈ ਮਾਹੌਲ ਬਣਿਆ, ਉਸ ਬਾਰੇ ਗੱਲ ਕਰਦਿਆਂ ਯੂ.ਕੇ. ਦੀ ਪਹਿਲੀ ਮਹਿਲਾ ਸ਼੍ਰੀਮਤੀ ਅਕਸ਼ਤਾ ਮੂਰਤੀ ਨੇ ਕਿਹਾ, "ਤੁਹਾਡਾ ਸੰਗੀਤ ਕੇਕ ਉੱਤੇ ਚੈਰੀ ਵਾਂਗ ਹੈ।" ਪ੍ਰਧਾਨ ਮੰਤਰੀ ਨੇ ਇਸ ਪ੍ਰੋਗਰਾਮ ਨੂੰ ਦੋਨੋਂ ਦੇਸ਼ਾਂ ਵਿਚਕਾਰ ਜਿਉਂਦਾ ਜਾਗਦਾ ਪੁਲ ਦਾ ਨਾਂ ਦਿੱਤਾ।



ਇਸ ਪ੍ਰੋਗਰਾਮ ਵਿੱਚ ਸ਼੍ਰੀਮਤੀ ਸੁਧਾ ਮੂਰਤੀ, ਉ. ਜ਼ਾਕਿਰ ਹੁਸੈਨ, ਸ਼ੰਕਰ ਮਹਾਦੇਵਨ, ਸੋਨਮ ਕਪੂਰ ਸਮੇਤ ਉਦਯੋਗ ਜਗਤ ਤੇ ਬਾਲੀਵੁਡ ਦੇ ਪਤਵੰਤੇ ਸੱਜਣ ਸ਼ਿਰਕਤ ਕਰ ਰਹੇ ਸਨ। ਇਹ ਪ੍ਰੋਗਰਾਮ ਯਾਦਗਾਰੀ ਹੋ ਨਿਬੜਿਆ।

ਭਾਗ ਦੂਜਾ-ਪਿਛਲੇ ਅੰਕ ਤੋਂ ਅੱਗੇ



# ਮੁਜਾਰਿਆਂ ਦੇ ਗੁਰੀਲਾ ਯੁੱਧ ਸਮੇਤ ਹਰ ਮੋਰਚੇ ਦੇ ਜਰਨੈਲ ਤੇਜਾ ਸਿੰਘ ਸੁਤੰਤਰ

-ਗੁਰਬਚਨ ਸਿੰਘ ਭੁੱਲਰ

ਸਾਥੀ ਸੁਤੰਤਰ ਦੀ ਰੂਪੋਸ਼ੀ ਨਾਲ ਸੰਬੰਧਿਤ ਇਕ ਘਟਨਾ ਤਾਂ ਬੜੀ ਦਿਲਚਸਪ ਸੀ। ਓਦੋਂ ਪੰਜਾਬ ਵਿਚ ਅੰਗਰੇਜ਼ੀ 'ਟ੍ਰਿਬਿਊਨ' ਦਾ ਹੀ ਬੋਲ-ਬਾਲਾ ਸੀ ਜੋ ਅੰਬਾਲੇ ਤੋਂ ਛਪਦਾ ਸੀ। ਦਿੱਲੀ ਦੇ ਅੰਗਰੇਜ਼ੀ ਅਖ਼ਬਾਰ ਰੇਲ-ਗੱਡੀ ਰਾਹੀਂ ਦੁਪਹਿਰੇ ਪੁਜਦੇ ਸਨ ਜਿਨ੍ਹਾਂ ਨੂੰ ਉਹਨਾਂ ਦੇ ਵਿਰਲੇ-ਟਾਂਵੇਂ ਪਾਠਕ ਹੀ ਪੜ੍ਹਦੇ ਸਨ। ਸ਼ੁੱਕਰਵਾਰ, 18 ਮਈ 1962 ਦੇ 'ਦਿ ਟ੍ਰਿਬਿਊਨ' ਦੇ ਪਹਿਲੇ ਪੰਨੇ ਉੱਤੇ ਇਹ ਤਸਵੀਰ ਛਪੀ ਜਿਸ ਦਾ ਸਿਰਲੇਖ ਸੀ, "ਰਾਸ਼ਟਰਪਤੀ ਜੀ ਮੁਲਾਕਾਤੀਆਂ ਨੂੰ ਮਿਲਦੇ ਹੋਏ" ਅਤੇ ਦੱਸਿਆ ਹੋਇਆ ਸੀ, "ਰਾਸ਼ਟਰਪਤੀ ਰਾਧਾਕ੍ਰਿਸ਼ਨਨ ਬੁੱਧਵਾਰ ਨੂੰ ਆਮ ਲੋਕਾਂ ਨੂੰ, ਉਹਨਾਂ ਨੇ ਮਿਲਣ ਦਾ ਸਮਾਂ ਪਹਿਲਾਂ ਨਾ ਲਿਆ ਹੋਣ ਦੇ ਬਾਵਜੂਦ, ਰਾਸ਼ਟਰਪਤੀ ਭਵਨ ਦੇ ਅਸ਼ੋਕ ਹਾਲ ਵਿਚ ਮਿਲਦੇ ਹੋਏ। ਤਸਵੀਰ ਵਿਚ ਅਜਿਹਾ ਹੀ ਇਕ ਮੁਲਾਕਾਤੀ ਰਾਸ਼ਟਰਪਤੀ ਜੀ ਨੂੰ ਸਤਿਕਾਰ ਭੇਟ ਕਰ ਰਿਹਾ ਹੈ।"

ਤਸਵੀਰ ਵਿਚ ਛਾਤੀ ਉੱਤੇ ਤਮਗ਼ੇ ਲਗਿਆਂ ਵਾਲੀ ਸਫ਼ੈਦ ਜਲਸੈਨਕ ਵਰਦੀ ਵਾਲਾ ਇਹ ਮੁਲਾਕਾਤੀ ਸਿੱਖ ਬਜ਼ੁਰਗ ਕੁਰਸੀ ਉੱਤੇ ਬੈਠੇ ਰਾਸ਼ਟਰਪਤੀ ਜੀ ਨਾਲ ਹੱਥ ਮਿਲਾਉਂਦਿਆਂ ਪਤਾ ਨਹੀਂ ਕੀ ਕਹਿ ਰਿਹਾ ਹੈ ਕਿ ਕੋਲ ਖਲੋਤੇ ਏ.ਡੀ.ਸੀ. ਤੇ ਦੋ ਹੋਰ ਅਧਿਕਾਰੀ ਖੁੱਲ੍ਹ ਕੇ ਮੁਸਕਰਾ ਰਹੇ ਹਨ। ਇਸ ਤਸਵੀਰ ਦੇ ਛਪਦਿਆਂ ਹੀ ਹਰ ਕੋਈ ਕਹਿ ਰਿਹਾ ਸੀ, ਇਸ ਭੇਸ ਵਿਚ ਰਾਸ਼ਟਰਪਤੀ ਨੂੰ ਮਿਲਣ ਜਾ ਪਹੁੰਚੇ ਇਹ 'ਜਲਸੈਨਕ' ਬਜ਼ੁਰਗ ਅਸਲ ਵਿਚ ਸਾਥੀ ਤੇਜਾ ਸਿੰਘ ਸੁਤੰਤਰ ਹਨ।... ਹੁਣ ਪਛਤਾਵਾ ਹੁੰਦਾ ਹੈ ਕਿ ਮਗਰੋਂ ਉਹਨਾਂ ਨੂੰ ਮਿਲਣ ਸਮੇਂ ਇਹ ਗੱਲ ਪੁੱਛਣੀ ਚੇਤੇ ਕਿਉਂ ਨਾ ਆਈ। ਜਾਂ ਉਹਨਾਂ ਵਾਲੀ ਪੀੜ੍ਹੀ, ਜੋ ਹੁਣ ਵਿੱਛੜ ਗਈ ਹੈ, ਦੇ ਕਿਸੇ ਸਾਥੀ ਤੋਂ ਇਹ ਗੱਲ ਸਪੱਸ਼ਟ ਕਿਉਂ ਨਾ ਕਰਵਾ ਲਈ!



ਉਹਨਾਂ ਉੱਤੇ ਬਣਾਏ ਗਏ ਸਾਰੇ ਮੁਕੱਦਮੇ, ਜਿਨ੍ਹਾਂ ਦੀ ਗਿਣਤੀ ਪ੍ਰਸਿੱਧ ਰਾਮਨਗਰ ਡਕੈਤੀ ਕੇਸ ਸਮੇਤ 23 ਸੀ, ਪੰਜਾਬ ਅਤੇ ਉੱਤਰ ਪ੍ਰਦੇਸ਼ ਦੀਆਂ ਸਰਕਾਰਾਂ ਵਲੋਂ ਵਾਪਸ ਲਏ ਜਾਣ ਮਗਰੋਂ ਉਹ 6 ਜਨਵਰੀ 1963 ਨੂੰ ਅੰਮ੍ਰਿਤਸਰ ਵਿਚ ਲੋਕਾਂ ਸਾਹਮਣੇ ਆਏ। ਇਕ ਫ਼ਰਵਰੀ ਨੂੰ ਚੰਡੀਗੜ੍ਹ ਵਿਖੇ ਪ੍ਰੈੱਸ ਕਾਨਫ਼ਰੰਸ ਵਿਚ ਉਹਨਾਂ ਨੇ ਆਪਣੇ ਰੂਪੋਸ਼ੀ ਦੇ ਪੰਦਰਾਂ ਸਾਲਾਂ ਬਾਰੇ ਪੱਤਰਕਾਰਾਂ ਦੇ ਸਵਾਲਾਂ ਦੇ ਜਵਾਬ ਦਿੱਤੇ।

ਪੱਤਰਕਾਰਾਂ ਨੂੰ 23 ਮੁਕੱਦਮੇ ਵਾਪਸ ਹੋ ਕੇ ਉਹਨਾਂ ਦਾ ਰੂਪੋਸ਼ੀ ਤੋਂ ਛੁਟਕਾਰਾ ਹੋਣ ਬਾਰੇ ਜਾਣਨ ਦੀ ਉਤਸੁਕਤਾ ਸੁਭਾਵਿਕ ਸੀ। ਸੁਤੰਤਰ ਜੀ ਨੇ ਦੱਸਿਆ ਕਿ ਇਹ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਦੇ ਸਿੱਧੇ ਦਖ਼ਲ ਕਾਰਨ ਸੰਭਵ ਹੋਇਆ ਜੋ ਆਜ਼ਾਦੀ ਸੰਗਰਾਮ ਵੇਲੇ ਤੋਂ ਇਹਨਾਂ ਨੂੰ ਬਹੁਤ ਨੇੜਿਉਂ ਜਾਣਦੇ ਸਨ। ਪ੍ਰਧਾਨ ਮੰਤਰੀ ਦੇ ਦਖ਼ਲ ਪਿੱਛੋਂ ਵੀ ਦੋ ਸਾਲ ਲੱਗ ਗਏ ਕਿਉਂਕਿ ਵੱਖ-ਵੱਖ ਥਾਂਵਾਂ ਉੱਤੇ ਦਰਜ ਏਨੇ ਮੁਕੱਦਮਿਆਂ ਦੀ ਵਾਪਸੀ ਦੀ ਦਫ਼ਤਰੀ ਤੇ ਅਦਾਲਤੀ ਕਾਰਵਾਈ ਨੇ ਆਪਣਾ ਸਮਾਂ ਲੈਣਾ ਹੀ ਸੀ। ਉਹਨਾਂ ਨੇ ਕਿਹਾ, "ਅਗਲੇ ਹਫ਼ਤੇ ਦੇ ਸ਼ੁਰੂ ਵਿਚ ਮੇਰੀ ਜਵਾਹਰ ਲਾਲ ਨੂੰ ਮਿਲਣ ਜਾਣ ਦੀ ਸਲਾਹ ਹੈ।"

15 ਸਾਲ ਦੇ ਲੰਮੇ ਸਮੇਂ ਦੀ ਰੂਪੋਸ਼ੀ ਦੇ ਬਾਵਜੂਦ ਲੋਕ-ਸੰਗਰਾਮਾਂ ਵਿਚ ਹਿੱਸਾ ਲੈਂਦਿਆਂ, ਖਾਸ ਕਰ ਕੇ ਕਿਸਾਨੀ ਮੋਰਚਿਆਂ ਦੀ ਅਗਵਾਈ ਕਰਦਿਆਂ ਉਹਨਾਂ ਦਾ ਗ੍ਰਿਫ਼ਤਾਰੀ ਤੋਂ ਬਚੇ ਰਹਿਣਾ ਵੀ ਵੱਡੀ ਹੈਰਾਨੀ ਦਾ ਕਾਰਨ ਸੀ। ਉਹਨਾਂ ਨੇ ਦੱਸਿਆ, "ਮੈਂ ਇਸ ਸਾਰੇ ਸਮੇਂ ਦੌਰਾਨ ਸੂਬੇ ਦੇ ਕਮਿਊਨਿਸਟ ਆਗੂਆਂ ਦੇ ਸੰਪਰਕ ਵਿਚ ਰਿਹਾ, ਕੁਛ ਮੀਟਿੰਗਾਂ ਵਿਚ ਵੀ ਹਿੱਸਾ ਲੈਂਦਾ ਰਿਹਾ, ਦੋ ਵਾਰ ਲੋਕ ਸਭਾ ਦੀਆਂ ਚੋਣਾਂ ਵੀ ਲੜਿਆ ਤੇ ਜ਼ਮੀਨੀ ਸੁਧਾਰਾਂ ਦੀ ਲੜਾਈ ਲਗਾਤਾਰ ਲੜਦਾ ਰਿਹਾ।... ਦਿੱਲੀ ਤਾਂ ਮੈਂ ਕਈ ਵਾਰ ਗਿਆ, ਤਿੰਨ ਵਾਰ ਚੰਡੀਗੜ੍ਹ ਵੀ ਆਇਆ। ਮੈਂ ਜਾਂ ਕਿਸੇ ਹੋਟਲ ਵਿਚ ਠਹਿਰਦਾ ਸੀ ਜਾਂ ਕਲਰਕਾਂ ਤੋਂ ਲੈ ਕੇ ਉੱਚੇ ਸਰਕਾਰੀ ਅਫ਼ਸਰਾਂ ਤੱਕ ਆਪਣੇ ਅਨੇਕ ਦੋਸਤਾਂ ਵਿਚੋਂ ਕਿਸੇ ਦੇ ਘਰ।... ਕੁਛ ਪੁਲਸ ਵਾਲਿਆਂ ਦੀ ਮਦਦ ਬਹੁਤ ਕੰਮ ਆਈ। ਇਕ ਹੋਰ ਕਾਰਨ ਜਿਸ ਕਰਕੇ ਪੁਲਸ ਮੈਨੂੰ ਫੜਨ ਵਿਚ ਨਾਕਾਮਯਾਬ ਰਹੀ, ਇਹ ਸੀ ਕਿ ਬਹੁਤੇ ਪੁਲਸੀਏ ਮੈਨੂੰ ਜਾਣਦੇ-ਪਛਾਣਦੇ ਨਹੀਂ ਸੀ।... ਦੋ ਕੁ ਹਫ਼ਤੇ ਮੈਂ ਇਕ ਮੰਦਰ ਵਿਚ ਸਾਧੂ ਬਣ ਕੇ ਵੀ ਰਿਹਾ, ਪਰ ਸਾਧੂ ਬਣ ਕੇ ਭੇਸ ਬਦਲਣਾ ਆਮ ਵਰਤਾਰਾ ਹੋਣ ਕਾਰਨ ਉਹਨਾਂ ਦੀ ਪੁੱਛ-ਪੜਤਾਲ ਬਹੁਤੀ ਹੁੰਦੀ ਸੀ। ਇਸ ਕਰਕੇ ਮੈਂ ਉਹ ਭੇਖ ਛੱਡ ਦਿੱਤਾ।"

ਉਹਨਾਂ ਨੇ ਦੱਸਿਆ, "ਮੁਜਾਰਿਆਂ ਦੇ ਮੋਰਚਿਆਂ ਵੇਲੇ ਪੁਲਸ ਨੇ ਮੈਨੂੰ ਤਿੰਨ ਵਾਰ ਮਾਮੂਲੀ ਗੱਲਾਂ ਦੀ ਵਜਾਹ ਨਾਲ ਫੜਿਆ ਵੀ, ਪਰ ਤਿੰਨੇ ਵਾਰ ਛੱਡ ਦਿੱਤਾ ਕਿਉਂਕਿ ਤਿੰਨੇ ਵਾਰ ਮੇਰੇ ਨਾਂ ਫ਼ਰਜ਼ੀ ਸਨ ਤੇ ਕਿਸੇ ਨੂੰ ਮੇਰੇ ਤੇਜਾ ਸਿੰਘ ਸੁਤੰਤਰ ਹੋਣ ਦਾ ਸ਼ੱਕ ਨਹੀਂ ਸੀ ਹੋਇਆ।... ਪੰਦਰਾਂ ਸਾਲਾਂ

ਵਿਚੋਂ ਸਿਰਫ਼ ਡੇਢ ਸਾਲ ਮੈਂ ਪੰਜਾਬ ਤੋਂ ਬਾਹਰ ਰਿਹਾ, ਬਾਕੀ ਸਾਢੇ ਤੇਰਾਂ ਸਾਲ ਮੈਂ ਬਹੁਤਾ ਪੈਪਸੂ ਦੇ ਇਲਾਕੇ ਵਿਚ ਰਿਹਾ, ਜਿਸ ਨੂੰ ਅਸੀਂ ਪੰਜਾਬ ਵਿਚ ਮਿਲਾਉਣ ਵਾਸਤੇ ਲੜਦੇ ਰਹੇ ਤੇ ਅਖ਼ੀਰ ਸਫਲ ਹੋਏ।"

**ਲੇਖਕ, ਬੁਲਾਰੇ ਤੇ ਲੋਕਾਂ ਦੇ ਸਤਿਕਾਰੇ**

ਰੁੱਝੇ ਹੋਏ ਤੇ ਸਖ਼ਤ ਰਾਜਨੀਤਕ ਜੀਵਨ ਦੇ ਬਾਵਜੂਦ ਸਾਥੀ ਤੇਜਾ ਸਿੰਘ ਸੁਤੰਤਰ ਬੜੇ ਚੰਗੇ ਲੇਖਕ, ਅਨੁਵਾਦਕ, ਬੁਲਾਰੇ ਤੇ ਸੰਪਾਦਕ ਸਨ। ਉਹਨਾਂ ਦਾ ਇਹ ਗੁਣ ਵਿਧਾਨ ਸਭਾ, ਵਿਧਾਨ ਪ੍ਰੀਸ਼ਦ ਤੇ ਲੋਕ ਸਭਾ ਵਿਚ ਬਹੁਤ ਸਹਾਈ ਰਿਹਾ। ਉਹਨਾਂ ਦੀਆਂ ਸ਼ੁਰੂਆਤੀ ਰਚਨਾਵਾਂ 'ਗ਼ਦਰ' ਵਿਚ ਮਿਲਦੀਆਂ ਹਨ। ਹਫ਼ਤਾਵਾਰ 'ਗ਼ਦਰ' ਅਮਰੀਕਾ ਦੇ ਕੈਲੀਫ਼ੋਰਨੀਆ ਰਾਜ ਦੇ ਸ਼ਹਿਰ ਸਾਨ ਫ਼ਰਾਂਸਿਸਕੋ ਤੋਂ ਗ਼ਦਰ ਪਾਰਟੀ ਨੇ 1 ਨਵੰਬਰ 1913 ਨੂੰ ਉਰਦੂ ਵਿਚ ਸ਼ੁਰੂ ਕੀਤਾ। ਜਨਵਰੀ 1914 ਵਿਚ ਪੰਜਾਬੀ 'ਗ਼ਦਰ' ਸ਼ੁਰੂ ਕੀਤਾ ਗਿਆ। ਗ਼ਦਰ ਲਹਿਰ ਨੇ ਅਨੇਕ ਪੰਜਾਬੀ ਕਵੀ ਸਾਹਮਣੇ ਲਿਆਂਦੇ। ਉਹਨਾਂ ਦੀਆਂ ਰਚਨਾਵਾਂ ਦਾ ਮੁੱਖ ਨਿਸ਼ਾਨਾ ਭਾਰਤ ਦੀ ਆਜ਼ਾਦੀ ਸੀ। 'ਹਿੰਦੁਸਤਾਨ ਗ਼ਦਰ ਪਾਰਟੀ, ਸਾਡਾ ਨਿਸ਼ਾਨਾ ਤੇ ਸਾਧਨ' ਨਾਂ ਦੀ ਕਵਿਤਾ ਦੀ ਸ਼ੁਰੂਆਤ ਤੇਜਾ ਸਿੰਘ ਸੁਤੰਤਰ ਨੇ ਇਹਨਾਂ ਸਤਰਾਂ ਨਾਲ ਕੀਤੀ ਹੋਈ ਸੀ:

ਪੂਰੀ ਆਜ਼ਾਦੀ ਤੋੜ ਨਸ਼ਾਨਾ ਥੱਲੇ ਕਿਸੇ ਨਾ ਬਹਿਣਾ ਜ਼ਿੱਲਤ ਸਹਿਣਾ।

ਕਿਰਤੀ ਆਜ਼ਾਦੀ ਭਾਵ ਏਸ ਦਾ ਸਮਝ ਹੋਰ ਨਾ ਲੈਣਾ ਇਸ ਦਾ ਮੈਨਾ।

ਇਹ ਲੈਣੀ ਹੈ ਖ਼ੂਨ ਡੋਲ੍ਹ ਕੇ ਨਾਲ ਦੁਸ਼ਮਣਾਂ ਖਹਿਣਾ ਸਭ ਕੁਛ ਸਹਿਣਾ।

ਗਦਰ ਪਾਰਟੀ ਦਾ ਗੁਰਮੰਤਰ ਘੋਲ ਜ਼ਰੂਰੀ ਡਹਿਣਾ ਢੌਣਾ ਢੈਣਾ।

ਜਦੋਂ 'ਕਿਰਤੀ' ਨਿਕਲਿਆ, ਉਸ ਵਿਚ ਉਹ ਲਗਾਤਾਰ ਲੇਖ ਲਿਖਦੇ ਰਹੇ। ਲਾਲ ਕਮਿਊਨਿਸਟ ਪਾਰਟੀ ਨੇ ਉਹਨਾਂ ਦੇ ਸੰਪਾਦਨ ਹੇਠ ਉਰਦੂ ਮਾਸਕ 'ਲਾਲ ਝੰਡਾ' ਅਤੇ ਪੰਜਾਬੀ ਹਫ਼ਤਾਵਾਰ 'ਲਾਲ ਸਵੇਰਾ' ਕੱਢੇ ਜਿਨ੍ਹਾਂ ਵਿਚ ਉਹਨਾਂ ਨੇ ਲਗਾਤਾਰ ਲਿਖਿਆ। ਪੰਜਾਬੀ ਸੂਬੇ ਦੇ ਮਸਲੇ ਸਮੇਂ ਉਹਨਾਂ ਨੇ ਆਪਣਾ ਮੱਤ ਬੜੇ ਵਿਸਤਾਰ ਨਾਲ ਵਿਗਿਆਨਕ ਆਧਾਰ ਉੱਤੇ ਲਿਖ ਕੇ ਹੱਦਬੰਦੀ ਕਮਿਸ਼ਨ ਸਾਹਮਣੇ ਪੇਸ਼ ਕੀਤਾ। ਮਾਰਕਸਵਾਦ ਦੀਆਂ ਕਈ ਕਲਾਸਕੀ ਕਿਰਤਾਂ ਨੂੰ ਉਹਨਾਂ ਨੇ ਪੰਜਾਬੀ ਰੂਪ ਦਿੱਤਾ। ਇਸ ਤਰ੍ਹਾਂ ਪੰਜਾਬੀ ਦੇ ਵਿਕਾਸ ਵੱਲ ਉਹਨਾਂ ਦੀ ਦੇਣ ਵੀ ਕੋਈ ਥੋੜ੍ਹੀ ਨਹੀਂ ਸੀ। ਇਕ ਬੁਲਾਰੇ ਵਜੋਂ ਉਹ ਅਜਿਹੇ ਜਾਦੂਗਰ ਸਨ ਕਿ ਔਖੇ ਤੇ ਗੁੰਝਲਦਾਰ ਮਸਲੇ ਵੀ ਸਾਧਾਰਨ ਕਿਸਾਨਾਂ-ਕਾਮਿਆਂ ਦੀ ਸਮਝ ਵਿਚ ਆ ਜਾਂਦੇ ਸਨ। ਲੋਕ ਸਭਾ ਵਿਚ ਵੀ ਉਹਨਾਂ ਨੂੰ ਸਦਾ ਹੀ ਬੜੇ ਗਹੁ ਨਾਲ ਸੁਣਿਆ ਜਾਂਦਾ ਸੀ।

ਲੋਕਾਂ ਨੇ ਵੀ ਉਹਨਾਂ ਦੀ ਨਿਸ਼ਕਾਮਤਾ ਦਾ ਮੁੱਲ ਅਥਾਹ ਪਿਆਰ ਦੇ ਰੂਪ ਵਿਚ ਪਾਇਆ। ਹੋਰ ਕਮਿਊਨਿਸਟ ਸਾਥੀਆਂ ਨਾਲ 16 ਜਨਵਰੀ 1936 ਨੂੰ ਫੜੇ ਜਾਣ ਪਿੱਛੋਂ ਉਹ ਕੈਂਬਲਪੁਰ ਜੇਲ੍ਹ ਵਿਚ ਹੁੰਦਿਆਂ ਹੀ ਮਈ 1937 ਵਿਚ ਕਾਂਗਰਸ ਦੇ ਉਮੀਦਵਾਰ ਵਜੋਂ ਪੰਜਾਬ ਵਿਧਾਨ ਸਭਾ ਲਈ ਬਿਨਾਂ-ਮੁਕਾਬਲਾ ਚੁਣੇ ਗਏ ਅਤੇ ਲਗਾਤਾਰ ਦੂਜੀ ਵਾਰ ਜਿੱਤ ਕੇ 1945 ਤੱਕ ਮੈਂਬਰ ਰਹੇ। ਇਸ ਵਿਚੋਂ ਕੁਛ ਸਮਾਂ ਉਹ ਕਾਂਗਰਸ ਅਸੈਂਬਲੀ ਪਾਰਟੀ ਦੇ ਆਗੂ ਵੀ ਰਹੇ। ਆਜ਼ਾਦੀ ਮਗਰੋਂ ਉਹਨਾਂ ਨੇ ਰੂਪੋਸ਼ ਹੋਣ ਦੇ ਬਾਵਜੂਦ ਦੋ ਵਾਰ ਪਾਰਲੀਮੈਂਟ ਦੀ ਚੋਣ ਲੜ ਕੇ ਵੱਡੀ ਗਿਣਤੀ ਵਿਚ ਵੋਟਾਂ ਲਈਆਂ। ਰੂਪੋਸ਼ੀ ਦਾ ਸਮਾਂ ਖ਼ਤਮ ਹੋਣ ਮਗਰੋਂ 1964 ਤੋਂ 1969 ਤੱਕ ਉਹ ਪੰਜਾਬ ਵਿਧਾਨ ਪ੍ਰੀਸ਼ਦ ਦੇ ਮੈਂਬਰ ਰਹੇ। ਮਾਰਚ 1971 ਵਿਚ ਉਹ ਸੰਗਰੂਰ ਹਲਕੇ ਤੋਂ ਲੋਕ ਸਭਾ ਲਈ ਚੁਣੇ ਗਏ।

ਅਕਾਲੀ ਲਹਿਰ ਤੇ ਕਾਂਗਰਸ ਵਿਚ ਸਰਗਰਮ ਰਹਿਣ ਮਗਰੋਂ ਉਹ ਛੇਤੀ ਹੀ ਮਾਰਕਸਵਾਦੀ ਵਿਚਾਰਧਾਰਾ ਤੱਕ ਪੁੱਜ ਗਏ। ਵੈਸੇ ਓਦੋਂ ਇਹ ਸਭ ਪਾਰਟੀਆਂ ਕਾਂਗਰਸ ਨਾਲ, ਜੋ ਹਰ ਮੱਤ ਤੇ ਵਿਚਾਰਧਾਰਾ ਦੇ ਅੰਗਰੇਜ਼-ਵਿਰੋਧੀ ਸੰਗਠਨਾਂ ਦੇ ਗੱਠਜੋੜ ਵਾਂਗ ਸੀ, ਜੁੜ ਕੇ ਅੰਗਰੇਜ਼ ਵਿਰੁੱਧ ਲੜ ਰਹੀਆਂ ਸਨ। 1944 ਤੋਂ 1947 ਤੱਕ ਉਹ ਪੰਜਾਬ ਕਮਿਊਨਿਸਟ ਪਾਰਟੀ ਦੇ ਸਕੱਤਰ ਰਹੇ। ਆਜ਼ਾਦੀ ਮਗਰੋਂ ਉਹਨਾਂ ਨੇ 'ਲਾਲ ਕਮਿਊਨਿਸਟ ਪਾਰਟੀ ਹਿੰਦ ਯੂਨੀਅਨ' ਦੇ ਨਾਂ ਨਾਲ ਪਾਰਟੀ ਕਾਇਮ ਕੀਤੀ ਜਿਸ ਨੂੰ ਲੋਕ 'ਲਾਲ ਪਾਰਟੀ' ਆਖਦੇ ਸਨ, ਪਰ 1952 ਵਿਚ ਉਹਨਾਂ ਨੇ ਇਸ ਨੂੰ ਕਮਿਊਨਿਸਟ ਪਾਰਟੀ ਵਿਚ ਮਿਲਾ ਦਿੱਤਾ। ਉਹ ਕਮਿਊਨਿਸਟ ਪਾਰਟੀ ਦੀਆਂ ਮੋਹਰੀ ਪਦਵੀਆਂ ਉੱਤੇ ਰਹੇ। 1968 ਤੋਂ 1973 ਤੱਕ ਉਹ ਕੁੱਲ-ਹਿੰਦ ਕਿਸਾਨ ਸਭਾ ਦੇ ਪਰਧਾਨ ਰਹੇ। ਆਜ਼ਾਦੀ ਦੇ ਘੁਲਾਟੀਆਂ ਦੀ ਜਥੇਬੰਦੀ ਦੇ ਨੇਤਾ ਹੋਣ ਦੇ ਨਾਤੇ ਉਹਨਾਂ ਨੇ ਅਨੇਕ ਰਾਜਸੀ ਲੋਕਾਂ ਨੂੰ ਨਵੇਂ ਸਿਰਿਉਂ ਵਸਣ ਵਿਚ ਮਦਦ ਦੁਆਈ, ਪਰ ਉਹ ਆਪ ਫ਼ਕੀਰ ਦੇ ਫ਼ਕੀਰ ਹੀ ਰਹੇ।

ਬਜ਼ੁਰਗ ਉਮਰ ਵਿਚ ਵੀ ਦਿਨ-ਰਾਤ ਲੋਕਾਂ ਲਈ ਭੱਜ-ਨੱਠ! ਨਾਮੁਰਾਦ ਰੋਗਾਂ ਦੀ ਵੀ ਕੋਈ ਪਰਵਾਹ ਨਾ ਕਰਨੀ! ਗੱਡੀਆਂ ਵਾਲਿਆਂ ਜਿਹੇ ਹਰ ਪਾਸਿਉਂ ਅਣਗੌਲੇ ਤਬਕੇ ਨੂੰ ਟਿਕਵਾਂ ਜੀਵਨ ਦੇਣ ਦੀ ਉਹਨਾਂ ਦੀ ਵੇਰਵੇ-ਭਰਪੂਰ ਵਿਉਂਤ ਦੇ ਕਿਸੇ ਵੀ ਨੁਕਸ ਤੋਂ ਮੁਕਤ ਹੋਣ ਨੇ ਸੰਬੰਧਿਤ ਵਜ਼ਾਰਤ ਨੂੰ ਵੀ ਦੰਗ ਕਰ ਦਿੱਤਾ ਸੀ। ਇਤਫ਼ਾਕ ਦੇਖੋ ਕਿ ਜਦੋਂ ਲੋਕ ਸਭਾ ਵਿਚ ਦਿਲ ਦੀ ਹਰਕਤ ਬੰਦ ਹੋਈ, ਉਹ ਉਥੇ ਬੋਲਣ ਲਈ ਕਿਸਾਨਾਂ ਦੀ ਬਿਜਲੀ ਦੀ ਤੰਗੀ ਬਾਰੇ ਹੀ ਨੋਟ ਲੈ ਰਹੇ ਸਨ।

ਦਿਲ ਦੇ ਦੌਰੇ ਨਾਲ ਸੰਸਦ ਭਵਨ ਵਿਚ ਉਹਨਾਂ ਦੇ ਅਚਾਨਕ ਚਲਾਣੇ ਪਿੱਛੋਂ ਲੋਕ-ਸਭਾ ਦੇ ਕਰਮਚਾਰੀਆਂ ਨੇ ਜਦੋਂ ਉਹਨਾਂ ਦੀਆਂ ਚੀਜ਼ਾਂ ਸੰਭਾਲੀਆਂ, ਪਾਲਿਸ਼ ਤੋਂ ਸੱਖਣੇ ਜੁੱਤੇ ਸਨ, ਘਸਮੈਲੀ ਪਗੜੀ ਸੀ, ਚਮੜੇ ਦੇ ਪੁਰਾਣੇ ਥੈਲੇ ਵਿਚ ਲੋਕ-ਸਭਾ ਦੇ ਕੰਮ ਨਾਲ ਸੰਬੰਧਿਤ ਕਾਗ਼ਜ਼ਾਂ ਤੋਂ ਬਿਨਾਂ ਪੋਣੇ ਵਿਚ ਬੰਨ੍ਹੇ ਹੋਏ ਡਬਲਰੋਟੀ ਦੇ, ਕੁਛ ਲਾਏ ਤੋਂ ਬਿਨਾਂ, ਸੁੱਕੇ ਚਾਰ ਟੁਕੜੇ ਸਨ। ਮੁਸੀਬਤਾਂ, ਨਿਰੰਤਰ ਸੰਗਰਾਮਾਂ, ਅਣਥੱਕ ਘਾਲਨਾ, ਔਖੀਆਂ ਤੇ ਸਖ਼ਤ ਜੱਦੋ-ਜਹਿਦਾਂ ਅਤੇ ਅਨੇਕ ਨਿੱਜੀ ਸੱਟਾਂ ਦੇ ਭੰਨੇ ਹੋਏ ਸਰੀਰ ਦਾ ਬਲ, ਉੱਦਮ, ਜੋਸ਼ ਤੇ ਉਤਸਾਹ ਹੈਰਾਨ ਕਰ ਦਿੰਦਾ ਸੀ!

ਸਾਡੇ ਦੇਸ ਦੇ ਆਜ਼ਾਦੀ-ਸੰਗਰਾਮ ਦੇ ਇਤਿਹਾਸ ਦੇ ਪੰਨਿਆਂ ਉਤੇ ਅਨੇਕ ਸੰਗਰਾਮੀਏ ਦੇਸਭਗਤਾਂ ਤੇ ਇਨਕਲਾਬੀਆਂ ਦੇ ਨਾਂ ਤਾਰਿਆਂ ਵਾਂਗ ਲਿਸ਼ਕਦੇ ਹਨ, ਪਰ

ਸਭ ਸੁਖ ਮਾਣ ਸਕਣ ਦੀ ਹੈਸੀਅਤ ਵਿਚ ਹੁੰਦਿਆਂ ਹੋਇਆਂ ਏਨੀ ਦਰਵੇਸ਼ੀ, ਏਨੀ ਫ਼ਕੀਰੀ ਕੁਛ ਵਿਰਲਿਆਂ ਨੇ ਹੀ ਦਿਖਾਈ ਹੋਵੇਗੀ ਅਤੇ ਲੋਕ-ਸੇਵਾ ਦੇ ਬਿਖੜੇ ਰਾਹ ਉੱਤੇ ਤਨ, ਮਨ, ਧਨ ਤੇ ਸਰਬੰਸ ਵਾਰ ਦੇਣ ਵਾਲੇ ਇਸ ਕੁਰਬਾਨੀ ਦੇ ਪੁੰਜ ਜਿੰਨੀ ਕੀਮਤ ਵੀ ਕੁਛ ਵਿਰਲਿਆਂ ਨੇ ਹੀ ਤਾਰੀ ਹੋਵੇਗੀ। ਸਾਥੀ ਸੁਤੰਤਰ ਅੰਤ ਤੱਕ ਹਿੱਕ ਤਾਣ ਕੇ ਏਨੀਆਂ ਮੁਸੀਬਤਾਂ ਦਾ ਟਾਕਰਾ ਕਰਨ ਵਾਲਿਆਂ ਵਿਚੋਂ ਤੇ ਆਪਣੇ ਮਿਥੇ ਟੀਚੇ ਦੀ ਪਰਾਪਤੀ ਲਈ ਹਰ ਮੁੱਲ ਤਾਰਨ ਵਾਲਿਆਂ ਵਿਚੋਂ ਸਨ ।

ਮੈਨੂੰ ਲੋਕ ਸਭਾ ਲਈ ਉਹਨਾਂ ਦੀ ਜਿੱਤ ਸੁਣ ਕੇ ਹੋਈ ਵੱਡੀ ਤਸੱਲੀ ਦਾ ਚੇਤਾ ਆਉਂਦਾ ਹੈ। ਇਹ ਤਸੱਲੀ ਤਾਂ ਹੋਈ ਹੀ ਸੀ ਕਿ ਪਰਿਵਾਰ ਸਮੇਤ ਬਹੁਤ ਕੁਛ ਕੁਰਬਾਨ ਕਰ ਦੇਣ ਵਾਲਾ ਪਾਰਟੀ ਦਾ ਉਮੀਦਵਾਰ ਜਿੱਤ ਗਿਆ ਸੀ, ਤਸੱਲੀ ਇਸ ਲਈ ਵੀ ਹੋਈ ਸੀ ਕਿ ਸਾਰੀ ਉਮਰ ਮੁਸੀਬਤਾਂ ਵਿਚ ਕੱਟ ਕੇ ਉਹ ਚਾਰ ਦਿਨ ਸੁਖ ਵੀ ਦੇਖ ਲੈਣਗੇ! ਦੇਸ ਦੀ ਸਭ ਤੋਂ ਵੱਡੀ ਚੁਣਵੀਂ ਸੰਸਥਾ, ਪਾਰਲੀਮੈਂਟ ਦੇ ਮੈਂਬਰ ਨੂੰ ਤਾਂ ਅਨੇਕਾਂ ਸਹੂਲਤਾਂ ਹਾਸਲ ਹੁੰਦੀਆਂ ਹਨ—ਸਭ ਲੋੜਾਂ ਤੇ ਵਸਤਾਂ ਨਾਲ ਸਜਾਇਆ-ਸ਼ਿੰਗਾਰਿਆ ਹੋਇਆ ਨਿਵਾਸ, ਮੁਫ਼ਤ ਟੈਲੀਫੋਨ, ਮੁਫ਼ਤ ਰੇਲਵੇ ਤੇ ਹਵਾਈ ਸਫ਼ਰ, ਅੱਖ ਦੇ ਇਸ਼ਾਰੇ ਨਾਲ ਹੀ ਅਨੇਕ ਲੋੜਾਂ ਦੀ ਪੂਰਤੀ। ਪਰ ਇਹ ਵਿਚਾਰ ਮੇਰੇ ਵਰਗੇ ਦਰਮਿਆਨੇ ਤਬਕੇ ਦੇ ਬੰਦੇ ਦੇ ਸਨ, ਚੰਗਾ ਘਰ, ਅਜੋਕੇ ਸਮੇਂ ਵਾਲੀਆਂ ਜੀਵਨ ਦੀਆਂ ਸਹੂਲਤਾਂ ਤੇ ਸੁਖ ਦੇ ਸਾਧਨ ਜਿਸ ਦਾ ਸੁਫ਼ਨਾ ਹੋਣ। ਇਸ ਸੰਬੰਧ ਵਿਚ ਮੇਰੀ ਸਾਧਾਰਨਤਾ ਉਹਨਾਂ ਦੀ ਮਹਾਨਤਾ ਦੀ ਥਾਹ ਪਾਉਣ ਦੇ ਅਸਮਰੱਥ ਰਹੀ ਸੀ! ਉਹ ਸਭ ਕੁਛ ਨੂੰ ਤਿਆਗ ਕੇ ਸਰਾਏ ਰੁਹੇਲਾ ਵਾਲੀ ਕੋਠੜੀ ਵਿਚ ਹੀ ਰਹਿੰਦੇ ਰਹੇ।

ਇਹਦੇ ਨਾਲ ਹੀ ਹਰ ਹਫ਼ਤੇ ਥੈਲਾ ਲੈ ਕੇ ਰਾਸ਼ਨ ਦੀ ਦੁਕਾਨ ਉਤੇ ਖੰਡ ਤੇ ਆਟੇ ਲਈ ਕਤਾਰ ਵਿਚ ਲੱਗਣਾ; ਪਾਰਲੀਮੈਂਟ ਤੋਂ ਮੁੜਦਿਆਂ ਰਾਹ ਵਿਚੋਂ ਸਬਜ਼ੀ ਲੈ ਕੇ ਆਪਣੀ ਬਿਰਧ ਪਤਨੀ ਨਾਲ ਮਿਲ ਕੇ ਦੋ ਰੋਟੀਆਂ ਲਾਹੁਣੀਆਂ ਤੇ ਘੜੇ ਦਾ ਪਾਣੀ ਪੀ ਲੈਣਾ; ਇਸਤਰੀ ਕੀਤੇ ਬਿਨਾਂ ਸਾਧਾਰਨ ਕੱਪੜੇ ਪਹਿਨਣਾ; ਕੱਚੀ ਕੋਠੜੀ ਦੇ ਵਿਹੜੇ ਦੇ ਫਾਟਕ ਨੂੰ ਪਾਸੇ ਕਰ ਕੇ ਦੁੱਖ ਰੋਣ ਆਏ ਹਰ ਬੰਦੇ ਲਈ ਬਾਂਹਾਂ ਖੋਲ੍ਹ ਰੱਖਣੀਆਂ ਤੇ ਆਪਣੇ ਦੁੱਖ ਭੁਲਾ ਕੇ ਉਸ ਦੇ ਦੁੱਖ ਦੀ ਨਵਿਰਤੀ ਲਈ ਤੁਰ ਪੈਣਾ; ਦਿੱਲੀ ਵਿਚ ਲੋਕਾਂ ਦੇ ਕੰਮੀਂ ਜੁਟ ਕੇ ਪੈਦਲ ਤੁਰੇ ਫਿਰਨਾ; ਪਾਰਲੀਮੈਂਟ ਵਿਚ, ਜਿਥੇ ਛੱਤੀ ਪਦਾਰਥ ਕੌਡੀਆਂ ਦੇ ਭਾਅ ਮਿਲਦੇ ਹਨ, 'ਦੁਪਹਿਰ ਦੇ ਖਾਣੇ' ਵੇਲੇ ਡਬਲ-ਰੋਟੀ ਦੇ ਸੁੱਕੇ ਟੁਕੜੇ ਪਾਣੀ ਜਾਂ ਫਿੱਕੀ ਚਾਹ ਨਾਲ ਸੰਘੋਂ ਅੰਦਰ ਨਿਘਾਰ ਲੈਣਾ! ਹੱਥ ਵਿਚ ਬੈਗ ਲਟਕਾ ਕੇ ਦੂਰੋਂ-ਦੂਰੋਂ ਪਾਰਲੀਮੈਂਟ ਵਿਚ ਪੈਦਲ ਜਾ ਪਹੁੰਚਣਾ—ਲਾਲ ਸਲਾਮ ਹੈ ਇਸ ਫ਼ਕੀਰੀ ਤੇ ਦਰਵੇਸ਼ੀ ਨੂੰ!

1971 ਵਿਚ ਪੰਜਾਬ ਵਿਚੋਂ ਦੋ ਕਮਿਊਨਿਸਟ ਆਗੂ ਲੋਕ-ਸਭਾ ਲਈ ਚੁਣੇ ਗਏ ਸਨ। ਇਕ ਸਨ ਸਾਥੀ ਸੁਤੰਤਰ ਅਤੇ ਦੂਜੇ ਭਾਨ ਸਿੰਘ ਭੌਰਾ। ਖੱਬੀ ਸੋਚ ਵਾਲੇ ਹਰ ਵਿਅਕਤੀ ਨੂੰ ਇਸ ਜਿੱਤ ਦੀ ਖ਼ੁਸ਼ੀ ਸੀ। ਸਾਥੀ ਪਰੇਮ ਸਿੰਘ ਅਤੇ ਮੈਂ ਉਸ ਸਮੇਂ ਸੋਵੀਅਤ ਯੂਨੀਅਨ ਦੇ ਦੂਤਾਵਾਸ ਦੇ ਸੂਚਨਾ ਵਿਭਾਗ ਵਿਚ ਸਹਿਕਰਮੀ ਵੀ ਸੀ ਅਤੇ ਦਿੱਲੀ ਦੇ ਰਾਜ਼ੌਰੀ ਗਾਰਡਨ ਇਲਾਕੇ ਵਿਚ ਗੁਆਂਢੀ ਵੀ। ਅਸੀਂ ਸਲਾਹ ਬਣਾਈ ਕਿ ਘਰ ਬੁਲਾ ਕੇ ਦੋਵਾਂ ਆਗੂਆਂ ਦਾ ਆਦਰ-ਮਾਣ ਕੀਤਾ ਜਾਵੇ। ਸਬੱਬ ਨਾਲ ਉਹਨੀਂ ਦਿਨੀਂ ਹੀ ਦਿੱਲੀ ਵਿਚ ਪਾਰਟੀ ਦੀ ਕੋਈ ਮੀਟਿੰਗ ਸੀ ਜਿਸ ਵਿਚ ਪੰਜਾਬ ਦੇ ਕਈ ਆਗੂ ਸ਼ਾਮਲ ਸਨ। ਅਸੀਂ ਇਹਨਾਂ ਦੋਵਾਂ ਨਾਲ ਦੂਜੇ ਆਗੂਆਂ ਨੂੰ ਵੀ ਬੁਲਾਉਣ ਦਾ ਸੋਚ ਲਿਆ। ਪਰੇਮ ਸਿੰਘ ਕਹਿਣ ਲੱਗੇ ਕਿ ਉਹਨਾਂ ਨੇ ਪਾਰਟੀ ਵਿਚ ਲੰਮਾ ਸਮਾਂ ਇਹਨਾਂ ਸਭਨਾਂ ਨਾਲ ਮਿਲ ਕੇ ਕੰਮ ਕੀਤਾ ਹੋਇਆ ਹੈ, ਇਸ ਲਈ ਉਹਨਾਂ ਦੀ ਇੱਛਾ ਹੈ ਕਿ ਖਾਣਾ ਉਹਨਾਂ ਦੇ ਘਰ ਹੋਵੇ, ਮਗਰੋਂ ਚਾਹ-ਪਾਣੀ ਮੇਰੇ ਘਰ ਹੋ ਜਾਵੇਗਾ।

ਅਸੀਂ ਦੋਵੇਂ ਪਾਰਟੀ ਦੀ ਮੀਟਿੰਗ ਖ਼ਤਮ ਹੋਣ ਦੇ ਸਮੇਂ ਦਾ ਪਤਾ ਕਰ ਕੇ ਪਾਰਟੀ ਦੇ ਪਾਰਲੀਮੈਂਟਰੀ ਦਫ਼ਤਰ ਪੁੱਜ ਗਏ। ਜਦੋਂ ਪੰਜਾਬੀ ਆਗੂਆਂ ਦੀ ਟੋਲੀ ਬਾਹਰ ਆਈ, ਅਸੀਂ ਆਪਣਾ ਮਨੋਰਥ ਦੱਸਿਆ ਜੋ ਉਹਨਾਂ ਨੇ ਖ਼ੁਸ਼ੀ-ਖ਼ੁਸ਼ੀ ਪਰਵਾਨ ਕਰ ਲਿਆ। ਅਗਲਾ ਦਿਨ ਅਤੇ ਸਮਾਂ ਮਿਥ ਲਿਆ ਗਿਆ। ਉਹਨਾਂ ਵਿਚ ਅਵਤਾਰ ਸਿੰਘ ਮਲਹੋਤਰਾ ਸਨ, ਸਤਪਾਲ ਡਾਂਗ ਸਨ, ਜਗਜੀਤ ਸਿੰਘ ਆਨੰਦ ਸਨ ਅਤੇ ਦੋ-ਤਿੰਨ ਹੋਰ ਵੀ ਸਨ ਜੋ ਹੁਣ ਮੈਨੂੰ ਪੱਕੇ ਯਾਦ ਨਹੀਂ।... ਪਰੇਮ ਸਿੰਘ ਦਾ ਘਰ ਮੁੱਖ ਸੜਕ ਵਿਚੋਂ ਨਿਕਲਦੀ ਇਕ ਗਲੀ ਵਿਚ ਸੀ। ਇਹ ਸੋਚ ਕੇ ਕਿ ਸੁਤੰਤਰ ਜੀ ਨੂੰ ਘਰ ਲੱਭਣ ਵਿਚ ਕੋਈ ਔਖ ਨਾ ਹੋਵੇ, ਮੈਂ ਸੜਕ ਕਿਨਾਰੇ ਜਾ ਖਲੋਤਾ। ਕੁਛ ਸਮੇਂ ਮਗਰੋਂ ਉਹ ਇਕ ਸਾਈਕਲ ਰਿਕਸ਼ੇ ਵਿਚ ਆਉਂਦੇ ਦਿੱਸੇ। ਮੈਂ ਹੱਥ ਦੇ ਕੇ ਰਿਕਸ਼ਾ ਰੋਕਿਆ ਅਤੇ ਉਹਨਾਂ ਨੂੰ ਉਤਾਰ ਕੇ ਘਰ ਲੈ ਆਇਆ।

ਉਹਨਾਂ ਦੇ ਪੂਰੇ ਹੋਣ ਵਾਲੇ ਦਿਨ ਜਿਸ ਤਰ੍ਹਾਂ ਇਕ-ਇਕ ਕਰ ਕੇ ਕਿੰਨੀਆਂ ਹੀ ਗੱਲਾਂ ਨੇ ਉਹਨਾਂ ਦੀ ਸ਼ਖ਼ਸੀਅਤ ਉਭਾਰ ਕੇ ਪੇਸ਼ ਕੀਤੀ, ਉਹ ਅਜੀਬ ਸਬੱਬ ਸੀ। ਸਵੇਰੇ ਉਹਨਾਂ ਨੂੰ ਤਬੀਅਤ ਕੁਝ ਮੰਦੀ-ਮੰਦੀ ਲੱਗੀ ਸੀ ਤੇ ਫੇਰ ਸੰਗਰੂਰ ਤੋਂ ਆਏ ਕਿਸੇ ਬੀਮਾਰ ਸੱਜਣ ਨੂੰ ਉਹ ਹਸਪਤਾਲ ਲੈ ਕੇ ਗਏ ਸਨ। ਉਸ ਮਰੀਜ਼ ਦੀ ਲੋੜੀਂਦੀ ਦੇਖਭਾਲ ਕਰਨ ਪਿੱਛੋਂ ਡਾਕਟਰਾਂ ਨੇ ਇਹਨਾਂ ਨੂੰ ਜ਼ੋਰ ਦਿੱਤਾ ਸੀ ਕਿ ਆਪਣਾ ਚੈਕ-ਅੱਪ ਵੀ ਕਰਵਾ ਲੈਣ, ਪਹਿਲਾਂ ਕਰਵਾਇਆਂ ਕਾਫ਼ੀ ਸਮਾਂ ਹੋ ਚੁੱਕਿਆ ਸੀ। ਉਹ ਉਸ ਸੱਜਣ ਦੀ ਸੰਭਾਲ ਕਰਵਾ ਕੇ ਡਾਕਟਰਾਂ ਨੂੰ ਕਹਿ ਆਏ ਸਨ ਕਿ ਆਪ ਉਹ ਕੁਛ ਪ੍ਰੋਗਰਾਮ ਨਿਭਾ ਕੇ ਸੋਲਾਂ ਤਾਰੀਖ ਆਉਣਗੇ।

ਉਸੇ ਦਿਨ ਉਹਨਾਂ ਨੇ ਖੇਤੀਬਾੜੀ ਮੰਤਰਾਲੇ ਦੀਆਂ ਮੰਗਾਂ ਬਾਰੇ ਬੋਲਣਾ ਸੀ ਤੇ ਉਹ ਆਪਣੇ ਭਾਸ਼ਨ ਵਿਚ ਸ਼ਾਮਲ ਕਰਨ ਲਈ ਪਾਰਲੀਮੈਂਟ ਹਾਊਸ ਵਿਚਲੇ ਪਾਰਟੀ ਦੇ ਦਫ਼ਤਰ ਵਿਚ ਬੈਠੇ ਕਿਸਾਨਾਂ ਦੀਆਂ ਤੰਗੀਆਂ ਬਾਰੇ, ਖ਼ਾਸ ਕਰ ਕੇ ਬਿਜਲੀ ਦੇ ਤੋੜੇ ਬਾਰੇ ਨੋਟ ਲੈ ਰਹੇ ਸਨ ਕਿ ਬੇਹੋਸ਼ ਹੋ ਕੇ ਡਿੱਗ ਪਏ ਤੇ ਕੁਝ ਪਲਾਂ ਵਿਚ ਹੀ ਪੂਰੇ ਹੋ ਗਏ। ਸਾਰੀ ਉਮਰ ਕਿਸਾਨਾਂ ਲਈ ਜੂਝਣ ਵਾਲਾ ਨੇਤਾ ਅੰਤਲੇ ਪਲ ਵੀ ਉਹਨਾਂ ਦੇ ਦੁੱਖੜੇ ਸਰਕਾਰ ਦੇ ਬੋਲ਼ੇ ਕੰਨਾਂ ਤੱਕ ਪੁਚਾਉਣ ਦੀ ਹੀ ਤਿਆਰੀ ਕਰ ਰਿਹਾ ਸੀ।

ਮੈਂ ਵਿੰਡਸਰ ਪਲੇਸ ਵਿਖੇ ਪਾਰਟੀ ਦੇ ਪਾਰਲੀਮੈਂਟਰੀ ਦਫ਼ਤਰ ਵਿਚ ਬਰਫ਼ ਦੀਆਂ ਸਿਲਾਂ ਉਤੇ ਪਈ ਉਹਨਾਂ ਦੀ ਦੇਹ ਦੀ ਪਰਕਰਮਾ ਕੀਤੀ ਤਾਂ ਉਹੋ ਜਲਾਲ ਅਜੇ ਵੀ ਚਿਹਰੇ

ਉਤੇ ਸੀ। ਪੈਰਾਂ ਉਤੇ ਫੁੱਲ ਰੱਖ ਕੇ ਸਿੱਲ੍ਹੀਆਂ ਅੱਖਾਂ ਨਾਲ ਜਦੋਂ ਇਕ ਪਾਸੇ ਦੇਖਿਆ ਤਾਂ ਫ਼ਕੀਰ ਦੀ ਫ਼ਕੀਰਨੀ ਖਲੋਤੀ ਸੀ--ਸਬਰ, ਧੀਰਜ ਤੇ ਕੁਰਬਾਨੀ ਦਾ ਸਾਕਾਰ ਰੂਪ ਉਹਨਾਂ ਦੀ ਜੀਵਨ-ਸਾਥਣ; ਸੁਤੰਤਰ ਜੀ ਨਾਲੋਂ ਵੀ ਸਾਧਾਰਨ ਕੱਪੜੇ, ਚਿਹਰੇ ਉਤੇ ਲਿੱਪੀ ਹੋਈ ਪੀੜ ਤੇ ਪੈਰਾਂ ਵਿਚ ਲੱਕੜ ਦੀਆਂ ਖੜਾਵਾਂ!

ਪੰਜਾਬ ਪਾਰਟੀ ਦੀ ਇੱਛਾ ਅਨੁਸਾਰ ਉਹਨਾਂ ਦੀ ਦੇਹ ਉਹਨਾਂ ਦੇ ਪਿੰਡ ਲਿਜਾਈ ਜਾਣੀ ਸੀ ਤੇ ਫ਼ੌਜੀ ਟਰੱਕ ਦੇ ਆਉਣ ਵਿਚ ਅਜੇ ਕੁਝ ਸਮਾਂ ਸੀ। ਇਕੱਠੇ ਹੋਏ ਸਾਥੀ ਉਹਨਾਂ ਦੇ ਸੂਰਬੀਰ ਜੀਵਨ ਦੀਆਂ ਗੱਲਾਂ ਕਰ ਰਹੇ ਸਨ। ਇਕ ਝੋਰਾ ਸਭ ਦਾ ਸਾਂਝਾ ਸੀ--ਉਹ ਆਪਣੇ ਬਹੁਪੱਖੀ ਤੇ ਬੜੇ ਸੰਘਣੇ ਜੀਵਨ ਦਾ ਕਿੰਨਾ ਹਾਲ ਆਪਣੇ ਨਾਲ ਹੀ ਲੈ ਗਏ ਸਨ। ਪਹਿਲਾਂ ਦੇਸ ਨੂੰ ਆਜ਼ਾਦ ਕਰਵਾਉਣ ਲਈ ਤੇ ਫੇਰ ਸਮਾਜਵਾਦ ਦਾ ਝੰਡਾ ਝੁਲਦਾ ਦੇਖਣ ਲਈ ਉਹਨਾਂ ਦੀਆਂ ਕੁਰਬਾਨੀਆਂ ਯਾਦ ਆਉਂਦੀਆਂ ਰਹੀਆਂ। ਕਾਮਿਆਂ-ਕਿਸਾਨਾਂ ਨੂੰ ਜਥੇਬੰਦ ਕਰਨ ਵਿਚ ਉਹਨਾਂ ਦੀ ਭੂਮਿਕਾ ਯਾਦ ਆਉਂਦੀ ਰਹੀ। ਉਹਨਾਂ ਦੀ ਬਹੁਪੱਖੀ ਸ਼ਖ਼ਸੀਅਤ ਦਾ ਹਾਲ ਪੁਸਤਕ ਦੇ ਰੂਪ ਵਿਚ ਲੋਕਾਂ ਲਈ ਪ੍ਰੇਰਨਾ ਦਾ ਕਿੰਨਾ ਵੱਡਾ ਸੋਮਾ ਹੋ ਸਕਦਾ ਸੀ!...

ਉਹਨਾਂ ਦੀ ਦੇਹ ਫ਼ੌਜੀ ਟਰੱਕ ਉਤੇ ਰੱਖਣ ਦੀਆਂ ਤਿਆਰੀਆਂ ਹੋ ਰਹੀਆਂ ਸਨ। ਬਰਫ਼ ਦੀਆਂ ਸਿੱਲਾਂ ਉਤੋਂ ਚੁੱਕ ਕੇ ਉਹਨਾਂ ਨੂੰ ਫੱਟੇ ਉੱਤੇ ਪਾਇਆ ਜਾਣਾ ਸੀ। ਉਹਨਾਂ ਦੀ ਦੇਹ ਤੋਂ ਫੁੱਲਾਂ ਦਾ ਢੇਰ ਪਾਸੇ ਕਰ ਕੇ ਕੋਲ ਖਲੋਤੇ ਸਾਥੀਆਂ ਨੇ ਵਹਿੰਦੀਆਂ ਅੱਖਾਂ ਨਾਲ ਉਹਨਾਂ ਨੂੰ ਚੁੱਕ ਲਿਆ। ਮੈਂ ਪੈਰਾਂ ਕੋਲ ਖਲੋਤਾ ਸੀ ਤੇ ਦੋਵਾਂ ਹੱਥਾਂ ਨਾਲ ਮੈਂ ਉਹਨਾਂ ਦੇ ਦੋਵੇਂ ਪੈਰ ਸਾਂਭ ਲਏ।... ਅੱਜ ਏਨੇ ਸਾਲ-ਦਹਾਕੇ ਬੀਤ ਜਾਣ ਪਿੱਛੋਂ ਵੀ ਉਂਗਲਾਂ ਦੇ ਪੋਟਿਆਂ ਉਤੇ ਇਹ ਅਹਿਸਾਸ ਸੱਜਰੇ ਦਾ ਸੱਜਰਾ ਹੈ ਕਿ ਇਹਨਾਂ ਨੇ ਚਾਨਣ ਛੋਹ ਕੇ ਦੇਖਿਆ ਹੋਇਆ ਹੈ!

ਉਸ ਪਲ ਇਸ ਤਰ੍ਹਾਂ ਲੱਗਿਆ ਜਿਵੇਂ ਇਤਿਹਾਸ ਦੇ ਬੜੇ ਫੈਲਵੇਂ ਤੇ ਭਰਪੂਰ ਕਾਂਡ ਦੇ ਸਿਰੇ ਉਤੇ ਵਿਰਾਮ ਲੱਗ ਗਿਆ ਹੋਵੇ। 1919 ਦੀ ਵੈਸਾਖੀ ਨੂੰ ਜਲ੍ਹਿਆਂਵਾਲੇ ਬਾਗ਼ ਦੇ ਕਤਲਾਮ ਦੇ ਰੋਸ ਵਿਚ ਖਾਲਸਾ ਕਾਲਜ ਦੇ ਵਿਦਿਆਰਥੀਆਂ ਦੀ ਸਫ਼ਲ ਹੜਤਾਲ ਕਰਵਾਉਣ ਨਾਲ ਜਿਸ ਵਿਦਿਆਰਥੀ ਆਗੂ ਸਮੁੰਦ ਸਿੰਘ ਦਾ ਰਾਜਸੀ ਜੀਵਨ ਸ਼ੁਰੂ ਹੋਇਆ ਸੀ, 1973 ਦੀ ਵੈਸਾਖੀ ਵਾਲੇ ਦਿਨ ਪਿੰਡ ਅਲੂਣਾ ਵਿਖੇ ਪਹਿਲਾਂ ਬਦੇਸੀ ਸਰਕਾਰ ਵੱਲੋਂ ਤੇ ਫੇਰ ਦੇਸੀ ਸਰਕਾਰ ਵੱਲੋਂ ਢਾਹ ਕੇ ਨੇਸਤੋ-ਨਾਬੂਦ ਕੀਤੇ ਗਏ ਕੱਚੇ ਘਰ ਦੇ ਥੇਹ ਉੱਤੇ ਉਹਦੀ ਚਿਖਾ ਤੇਜਾ ਸਿੰਘ ਸੁਤੰਤਰ ਦੇ ਨਾਂ ਨਾਲ ਹਜ਼ਾਰਾਂ ਲੋਕਾਂ ਦੇ ਹਉਕਿਆਂ ਵਿਚਕਾਰ ਮੱਚ ਰਹੀ ਸੀ। ਵੈਸਾਖੀ ਤੋਂ ਵੈਸਾਖੀ ਦੇ ਇਹ 54 ਸਾਲ ਇਕ ਪੂਰਾ ਜੁੱਗ ਹਨ, ਇਕ ਪੂਰਾ ਇਤਿਹਾਸ ਹਨ। ਇਹ ਸਾਢੇ ਪੰਜ ਦਹਾਕੇ ਉਹਨਾਂ ਦਾ ਦਿਲ ਕਿੰਨੀ ਦੰਗ ਕਰ ਦੇਣ ਵਾਲੀ ਇਕਸਾਰਤਾ ਨਾਲ ਲੋਕਾਂ ਸੰਗ ਇਕ ਹੋ ਕੇ ਧੜਕਿਆ ਸੀ! ਸਾਥੀ ਸੋਹਨ ਸਿੰਘ ਜੋਸ਼ ਦੇ ਸ਼ਬਦਾਂ ਵਿਚ ਉਹ "55 ਸਾਲਾਂ ਦਾ ਤੁਰਦਾ-ਫਿਰਦਾ ਇਤਿਹਾਸ" ਸਨ। ਇਤਿਹਾਸ ਦੇ ਇਸ ਕਾਂਡ ਦੇ ਅੰਤ ਉਤੇ ਵਿਰਾਮ ਲੱਗ ਗਿਆ ਹੋਣ ਦੇ ਬਾਵਜੂਦ ਉਹ ਅਨੇਕ ਲੋਕਾਂ ਲਈ ਲਗਾਤਾਰ ਪ੍ਰੇਰਨਾ ਦਾ ਸੋਮਾ ਬਣੇ ਰਹਿਣਗੇ।

**ਦਿੱਲੀ ਵਿਚ ਸੋਗ-ਸਭਾ**

ਸਾਥੀ ਤੇਜਾ ਸਿੰਘ ਸੁਤੰਤਰ 12 ਅਪਰੈਲ 1973 ਨੂੰ ਚਲਾਣਾ ਕਰ ਗਏ ਤੇ ਅਗਲੇ ਦਿਨ, 13 ਅਪਰੈਲ ਨੂੰ ਲੋਕ-ਕਲਾਕਾਰ ਬਲਰਾਜ ਸਾਹਨੀ ਤੁਰ ਗਏ। 'ਦਿੱਲੀ ਸਿਟੀਜਨਜ਼ ਕਮੇਟੀ' ਨੇ ਵਿਠਲਭਾਈ ਪਟੇਲ ਹਾਊਸ ਵਿਚ ਉਹਨਾਂ ਦੋਵਾਂ ਦੀ ਸਾਂਝੀ ਸੋਗ-ਸਭਾ ਕੀਤੀ। ਉਸ ਬਾਰੇ ਮੇਰੀ ਲੰਮੀ ਰਿਪੋਰਟ 'ਨਵਾਂ ਜ਼ਮਾਨਾ' ਦੇ 29 ਅਪਰੈਲ 1973 ਦੇ ਵਿਸ਼ੇਸ਼ ਅੰਕ ਵਿਚ ਛਪੀ ਸੀ। ਇਸ ਆਮ ਇਕੱਤਰਤਾ ਵਿਚ ਜ਼ਿੰਦਗੀ ਦੇ ਅਨੇਕ ਖੇਤਰਾਂ ਨਾਲ ਸੰਬੰਧਿਤ ਲੋਕਾਂ ਨੇ ਵੱਡੀ ਗਿਣਤੀ ਵਿੱਚ ਸ਼ਾਮਲ ਹੋ ਕੇ ਵਿਛੜੇ ਸਾਥੀਆਂ ਨੂੰ ਹੰਝੂਆਂ-ਭਿੱਜੀਆਂ ਸ਼ਰਧਾਂਜਲੀਆਂ ਭੇਟ ਕੀਤੀਆਂ। ਪਰਧਾਨਗੀ ਮੰਡਲ ਵਿਚ ਦੇਸ ਦੀਆਂ ਉੱਘੀਆਂ ਅਗਾਂਹਵਧੂ ਸ਼ਖ਼ਸੀਅਤਾਂ ਸ਼ਾਮਲ ਸਨ। ਇਸ ਮੌਕੇ ਸਿਰਕੱਢ ਜਨਤਕ ਆਗੂਆਂ, ਕੇਂਦਰੀ ਵਜ਼ੀਰਾਂ, ਪਾਰਲੀਮੈਂਟ ਦੇ ਮੈਂਬਰਾਂ, ਸੁਤੰਤਰਤਾ-ਸੰਗਰਾਮੀਆਂ, ਬੁੱਧੀਮਾਨਾਂ ਤੇ ਲੇਖਕਾਂ ਨੇ ਆਪਣੇ ਵਿਚਾਰ ਸਾਂਝੇ ਕੀਤੇ। ਇਥੇ ਉਸ ਰਿਪੋਰਟ ਦੀਆਂ ਸਾਥੀ ਸੁਤੰਤਰ ਨਾਲ ਸੰਬੰਧਿਤ ਲੰਮੀਆਂ ਟਿੱਪਣੀਆਂ ਦਾ ਬਹੁਤ ਹੀ ਸੰਖੇਪ ਰੂਪ ਦਿੱਤਾ ਜਾ ਰਿਹਾ ਹੈ।

ਸ਼ੁਰੂ ਵਿਚ ਬੋਲਦਿਆਂ ਪ੍ਰਸਿੱਧ ਸੁਤੰਤਰਤਾ-ਸੰਗਰਾਮੀਏ ਅਤੇ ਕਮਿਊਨਿਸਟ ਆਗੂ ਸਾਥੀ ਦੇਵ ਦੱਤ ਅਟੱਲ ਨੇ ਦੱਸਿਆ ਕਿ ਨੇਤਾ ਜੀ ਨੂੰ ਬਾਹਰ ਭੇਜਣ ਸਮੇਂ ਰਾਹ ਦਾ ਨਕਸ਼ਾ ਸਾਥੀ ਸੁਤੰਤਰ ਨੇ ਹੀ ਤਿਆਰ ਕਰ ਕੇ ਦਿੱਤਾ ਸੀ। ਸਿਰਕੱਢ ਇਸਤਰੀ ਨੇਤਾ ਸ੍ਰੀਮਤੀ ਅਰੁਨਾ ਆਸਫ਼ ਅਲੀ ਨੇ ਸਾਥੀ ਸੁਤੰਤਰ ਨਾਲ ਆਪਣੀ ਪਹਿਲੀ ਮੁਲਾਕਾਤ ਦਾ ਜ਼ਿਕਰ ਕੀਤਾ, ਜਦੋਂ ਉਹ ਰੂਪੋਸ਼ੀ ਸਮੇਂ ਇਕ ਦਿਨ ਅਚਾਨਕ ਉਹਦੇ ਘਰ ਮਿਲਣ ਆ ਗਏ ਸਨ। ਇਸ ਤੋਂ ਪਿਛੋਂ ਉਹਨਾਂ ਨੇ ਮਿਲ ਕੇ ਕੀਤੇ ਅਨੇਕ ਕੰਮਾਂ ਦੀ ਯਾਦ ਸਾਂਝੀ ਕੀਤੀ। ਕਾਂਗਰਸੀ ਆਗੂ ਸ੍ਰੀ ਸ਼ਸ਼ੀ ਭੂਸ਼ਨ ਐਮ. ਪੀ. ਨੇ ਦੇਸ ਦੀ ਪ੍ਰਮੁੱਖ ਚੁਣਵੀਂ ਸੰਸਥਾ, ਪਾਰਲੀਮੈਂਟ, ਦੇ ਮੈਂਬਰ ਚੁਣੇ ਜਾਣ ਦੇ ਬਾਵਜੂਦ ਸਾਥੀ ਸੁਤੰਤਰ ਦੀ ਰਹਿਣੀ-ਬਹਿਣੀ ਵਿਚ ਜਿਉਂ-ਦੀ-ਤਿਉਂ ਬਣੀ ਰਹੀ ਪਹਿਲਾਂ ਵਾਲੀ ਹੀ ਉਚੀ-ਸੁੱਚੀ ਫ਼ਕੀਰੀ ਅੱਗੇ ਸੀਸ ਨਿਵਾਇਆ।

ਪੰਜਾਬ ਦੇ ਕਾਂਗਰਸੀ ਐਮ. ਪੀ. ਸ੍ਰੀ ਪ੍ਰਬੋਧ ਚੰਦਰ ਨੇ ਦੁਖੀ ਦਿਲ ਨਾਲ ਕਿਹਾ ਕਿ ਜਿਨ੍ਹਾਂ ਨੇ ਦੇਸ ਲਈ ਸਭ ਕੁਛ ਵਾਰ ਛੱਡਿਆ, ਉਹ ਇਕ-ਇਕ ਕਰ ਕੇ ਜਾ ਰਹੇ ਹਨ ਤੇ ਜੋ ਬਾਕੀ ਹਨ, ਉਹ ਵੀ ਪਿੱਛੇ ਹਟਾ ਦਿੱਤੇ ਗਏ ਹਨ। ਹੁਣ ਦੇਸ ਦੀ ਵਾਗ-ਡੋਰ ਸੰਭਾਲਣ ਵਾਲੇ ਬਹੁਤੇ ਆਦਮੀ ਉਹ ਹਨ ਜਿਨ੍ਹਾਂ ਨੇ ਕੋਈ ਕੁਰਬਾਨੀ ਨਹੀਂ ਕੀਤੀ ਹੋਈ। ਉਹਨਾਂ ਨੇ ਕਿਹਾ ਕਿ ਸਾਥੀ ਸੁਤੰਤਰ ਵਰਗਾ ਤਾਂ ਕੋਈ ਵਿਰਲਾ ਹੀ ਹੋਵੇਗਾ ਜੀਹਦਾ ਆਪਣਾ ਕੁਛ ਵੀ ਨਾ ਹੋਵੇ ਤੇ ਜੀਹਨੇ ਲਗਾਤਾਰ 55 ਸਾਲ ਦੇਸਵਾਸੀਆਂ ਦੇ ਭਲੇ ਲਈ ਇਕ ਪਲ ਵੀ ਸੁਖ ਦਾ ਸਾਹ ਨਾ ਲਿਆ ਹੋਵੇ।

ਕੇਂਦਰੀ ਵਜ਼ੀਰ ਸ੍ਰੀ ਇੰਦਰ ਕੁਮਾਰ ਗੁਜਰਾਲ ਨੇ ਆਪਣੇ ਵਿਦਿਆਰਥੀ ਜੀਵਨ ਤੋਂ ਲੈ ਕੇ ਸਾਥੀ ਸੁਤੰਤਰ ਨਾਲ ਨੇੜਤਾ ਦਾ ਚੇਤਾ ਕੀਤਾ। ਸਾਥੀ ਸੁਤੰਤਰ ਦੀ ਤਿੱਖੀ ਤੇ ਭਵਿੱਖ-ਦਰਸ਼ੀ ਸੂਝ ਦੀ ਮਿਸਾਲ ਦਿੰਦਿਆਂ ਉਹਨਾਂ ਨੇ ਕਿਹਾ ਕਿ ਜਦੋਂ ਨਾਜ਼ੀ ਫ਼ੌਜਾਂ ਰੂਸ ਵਿਚ ਅੱਗੇ ਵਧ ਰਹੀਆਂ ਸਨ ਤੇ

ਚਾਰ-ਚੁਫੇਰੇ ਹਨੇਰਾ ਹੀ ਹਨੇਰਾ ਦਿਖਾਈ ਦਿੰਦਾ ਸੀ ਤਾਂ ਸੁਤੰਤਰ ਜੀ ਨੇ ਕਿਹਾ ਸੀ ਕਿ ਜੰਗ ਸਟਾਲਿਨਗਰਾਦ ਵਿਚ ਪਲਟਾ ਖਾਵੇਗੀ। ਤੇ ਇਹੋ ਕੁਝ ਹੀ ਵਾਪਰਿਆ। ਸ੍ਰੀ ਗੁਜਰਾਲ ਨੇ ਦੱਸਿਆ ਕਿ ਇਕ ਮਿਲਣੀ ਸਮੇਂ ਉਹਨਾਂ ਨੇ ਬੜੀ ਹੈਰਾਨੀ ਨਾਲ ਸਾਥੀ ਸੁਤੰਤਰ ਤੋਂ ਪੁੱਛਿਆ ਸੀ ਕਿ ਉਹ ਐਮ. ਪੀ. ਹੋਣ ਦੇ ਨਾਤੇ ਕੋਠੀ ਵਿਚ ਕਿਉਂ ਨਹੀਂ ਰਹਿੰਦੇ? ਪਰ ਉਹਨਾਂ ਦੀ ਫ਼ਕੀਰਾਨਾ ਜ਼ਿੰਦਗੀ ਉਸੇ ਤਰ੍ਹਾਂ ਹੀ ਚਲਦੀ ਰਹੀ। ਹਰ ਤਬਕੇ ਦੇ ਕਾਮਿਆਂ ਤੇ ਗ਼ਰੀਬਾਂ ਲਈ ਸਾਥੀ ਸੁਤੰਤਰ ਦੀ ਡੂੰਘੀ ਤੇ ਲਗਾਤਾਰ ਫ਼ਿਕਰਮੰਦੀ ਦੀ ਗੱਲ ਕਰਦਿਆਂ ਸ੍ਰੀ ਗੁਜਰਾਲ ਨੇ ਉਹਨਾਂ ਵੱਲੋਂ ਗੱਡੀਆਂ ਵਾਲਿਆਂ ਨੂੰ ਵਸਾਏ ਜਾਣ ਬਾਰੇ ਤਿਆਰ ਕਰ ਕੇ ਵਜ਼ਾਰਤ ਨੂੰ ਭੇਜੀ ਇਕ ਵੇਰਵੇ-ਭਰਪੂਰ ਵਿਉਂਤ ਬਾਰੇ ਦੱਸਿਆ ਤੇ ਕਿਹਾ ਕਿ ਉਹ ਵਿਉਂਤ ਏਨੀ ਵਧੀਆ ਸੀ ਕਿ ਸਾਡੀ ਵਜ਼ਾਰਤ ਵੀ ਉਸ ਵਿਚ ਕੋਈ ਕਸਰ ਨਾ ਕੱਢ ਸਕੀ।

ਸ੍ਰੀ ਉਨੀ ਕ੍ਰਿਸ਼ਨਨ ਐਮ. ਪੀ. ਨੇ ਸਾਥੀ ਸੁਤੰਤਰ ਦੀ ਯਾਦ ਵਿਚ ਸੀਸ ਨਿਵਾਉਂਦਿਆਂ ਕਿਹਾ ਕਿ ਉਹਨਾਂ ਵਰਗੇ ਅਨੇਕਾਂ ਦੇ ਮੁੱਢਲੇ ਸਿਆਸੀ ਸਾਲਾਂ ਵਿਚ ਸਾਥੀ ਸੁਤੰਤਰ ਦੇ ਮਹਾਨ ਕਾਰਨਾਮਿਆਂ ਦੀਆਂ ਕਹਾਣੀਆਂ ਪ੍ਰੇਰਨਾ ਦਾ ਇਕ ਵੱਡਾ ਸੋਮਾ ਸਨ। ਉੱਘੇ ਕਮਿਊਨਿਸਟ ਨੇਤਾ ਸ੍ਰੀ ਫ਼ਾਰੂਕੀ ਨੇ ਕਿਹਾ ਕਿ ਇਸ ਅੱਧੀ ਸਦੀ ਤੋਂ ਵੱਧ ਦੇ ਸਮੇਂ ਦੀ ਕੋਈ ਕੌਮੀ ਲਹਿਰ ਅਜਿਹੀ ਨਹੀਂ ਜਿਸ ਨਾਲ ਸੁਤੰਤਰ ਜੀ ਦਾ ਨਾਂ ਜੁੜਿਆ ਹੋਇਆ ਨਾ ਹੋਵੇ।

ਕਮਿਊਨਿਸਟ ਆਗੂ ਸਾਥੀ ਝਾਰਖੰਡ ਰਾਇ ਐਮ. ਪੀ. ਨੇ ਬੜੀ ਪ੍ਰਭਾਵਸ਼ਾਲੀ ਤਕਰੀਰ ਵਿਚ ਸੁਤੰਤਰ ਜੀ ਨੂੰ ਵਾਰ-ਵਾਰ 'ਬਾਬਾ ਜੀ' ਕਹਿ ਕੇ ਯਾਦ ਕਰਦਿਆਂ ਇਸ ਸੂਰਮੇ ਸਿਪਾਹੀ ਦੀ ਜੀਵਨੀ ਲਿਖੇ ਜਾਣ ਦੀ ਲੋੜ ਉਤੇ ਜ਼ੋਰ ਦਿੱਤਾ। ਉਹਨਾਂ ਨੇ ਸਾਥੀ ਸੁਤੰਤਰ ਦੇ ਪੈਦਲ ਪਾਰਲੀਮੈਂਟ ਆਉਣ, ਸਾਧਾਰਨ ਤੋਂ ਸਾਧਾਰਨ ਕੱਪੜੇ ਰੱਖਣ, ਸੁੱਕੇ ਟੁੱਕਰ ਖਾਣ ਅਤੇ ਸ਼ਾਮ ਨੂੰ ਕੁਰਬਾਨੀ ਦੀ ਮੂਰਤ ਆਪਣੀ ਪਤਨੀ ਨਾਲ ਮਿਲ ਕੇ ਆਪ ਰੋਟੀ ਪਕਾਉਣ ਦਾ ਜ਼ਿਕਰ ਭਰੇ ਗਲ਼ੇ ਨਾਲ ਕੀਤਾ। ਜੰਗਲਾਂ ਤੇ ਪਹਾੜਾਂ ਦੇ ਬਿਖੜੇ ਪੈਂਡੇ ਝਾਗ ਕੇ ਉਹਨਾਂ ਦੇ ਬਦੇਸਾਂ ਨਾਲ, ਖ਼ਾਸ ਕਰ ਕੇ ਸੋਵੀਅਤ ਯੂਨੀਅਨ ਨਾਲ ਸੰਪਰਕ ਜੋੜਨ ਦੀ ਗੱਲ ਕਰਦਿਆਂ ਸਾਥੀ ਰਾਇ ਨੇ ਚੇਤੇ ਕਰਵਾਇਆ ਕਿ ਉਹਨੀਂ ਦਿਨੀਂ ਮਾਸਕੋ ਜਾਣਾ ਅੱਜ ਵਾਂਗ ਛੇ ਘੰਟੇ ਦਾ ਸੁਖਾਵਾਂ ਤੇ ਆਨੰਦ-ਦਾਇਕ ਹਵਾਈ ਝੂਟਾ ਨਹੀਂ ਸੀ। ਸਾਥੀ ਰਾਇ ਨੇ, ਜੋ ਦਿੱਲੀ ਤੋਂ ਸਾਥੀ ਸੁਤੰਤਰ ਦੀ ਦੇਹ ਨਾਲ ਉਹਨਾਂ ਦੇ ਪਿੰਡ ਗਏ ਸਨ, ਭਰੇ ਦਿਲ ਨਾਲ ਕਿਹਾ ਕਿ ਹਰ ਕਿਸੇ ਦਾ ਨਿੱਕਾ-ਮੋਟਾ ਘਰ ਤਾਂ ਹੁੰਦਾ ਹੀ ਹੈ, ਪਰ ਬਾਬਾ ਜੀ ਕੋਲ ਉਹ ਵੀ ਨਹੀਂ ਸੀ। ਉਹਨਾਂ ਦੇ ਪਿੰਡ ਜਾ ਕੇ ਮੈਂ ਪਹਿਲਾਂ ਬਦੇਸੀ ਸਰਕਾਰ ਵੱਲੋਂ ਤੇ ਫੇਰ ਦੇਸੀ ਸਰਕਾਰ ਵੱਲੋਂ ਢਾਹੇ ਗਏ ਉਹਨਾਂ ਦੇ ਘਰ ਦਾ ਥੇਹ ਦੇਖਿਆ ਜੋ ਬਾਬਾ ਜੀ ਦੀ ਕੁਰਬਾਨੀ ਬਾਰੇ ਮੂੰਹੋਂ ਬੋਲ ਰਿਹਾ ਸੀ। ਇਸ ਥੇਹ ਉਤੇ ਸਾਥੀ ਸੁਤੰਤਰ ਦੀ ਦੇਹ ਦੇ ਅਗਨ-ਭੇਟ ਕੀਤੇ ਜਾਣ ਨੂੰ ਉਹਨਾਂ ਨੇ ਬੜੀ ਸੰਕੇਤਕ ਗੱਲ ਕਿਹਾ।

ਆਜ਼ਾਦੀ ਸੰਗਰਾਮੀਆਂ ਦੀ ਯੂਨੀਅਨ ਵੱਲੋਂ ਬੋਲਦਿਆਂ ਸ੍ਰੀ ਭਸੀਨ ਨੇ ਕਿਹਾ ਕਿ ਸਾਥੀ ਸੁਤੰਤਰ ਨੇ ਹੋਰ ਲੋਕਾਂ ਦੇ, ਖ਼ਾਸ ਕਰ ਕੇ ਪੁਰਾਣੇ ਆਜ਼ਾਦੀ ਸੰਗਰਾਮੀਆਂ ਦੇ ਸੁਖ ਲਈ ਦਿਨ-ਰਾਤ ਇਕ ਕੀਤਾ, ਪਰ ਆਪ ਫ਼ਕੀਰ ਦੇ ਫ਼ਕੀਰ ਹੀ ਰਹੇ। ਸ੍ਰੀ ਭਸੀਨ ਨੇ, ਜੋ ਦਿੱਲੀ ਦੇ ਇਕ ਪਛੜੇ ਹੋਏ ਇਲਾਕੇ ਵਿਚ ਸਾਥੀ ਸੁਤੰਤਰ ਦੀ ਕੋਠੜੀ ਦੇ ਗੁਆਂਢ ਵਿਚ ਰਹਿੰਦੇ ਹਨ, ਇਕ ਮੀਟਿੰਗ ਤੋਂ ਵਾਪਸੀ ਸਮੇਂ ਸਾਥੀ ਸੁਤੰਤਰ ਦੇ ਕਹੇ ਹੋਏ ਇਹ ਸ਼ਬਦ ਦੱਸੇ: "ਭਸੀਨ ਜੀ, ਰਾਸ਼ਨ ਦੀਆਂ ਦੁਕਾਨਾਂ ਬੰਦ ਹੋ ਜਾਣਗੀਆਂ, ਮੇਰੇ ਘਰ ਆਟਾ ਤੇ ਖੰਡ ਨਹੀਂ। ਮੈਂ ਤਾਂ ਰਾਸ਼ਨ ਲੈਣ ਜਾਣਾ ਸੀ।" ਉਹਨਾਂ ਨੇ ਕਿਹਾ ਕਿ ਇਕ ਵੀ ਹੋਰ ਐਮ. ਪੀ. ਅਜਿਹਾ ਨਹੀਂ ਹੋਵੇਗਾ ਜੋ ਲਾਈਨ ਵਿਚ ਹਰ ਹਫ਼ਤੇ ਖਲੋ ਕੇ ਰਾਸ਼ਨ ਲਿਆਉਂਦਾ ਹੋਵੇ ਤੇ ਆਪਣੇ ਕੱਪੜੇ ਤੱਕ ਆਪ ਧੋਂਦਾ ਹੋਵੇ। ਉਹਨਾਂ ਨੇ ਕਿਹਾ ਕਿ ਸਾਥੀ ਸੁਤੰਤਰ ਦੀ ਕੁਟੀਆ ਦਾ ਟੁੱਟਿਆ ਹੋਇਆ ਫਾਟਕ ਪਾਸੇ ਕਰ ਕੇ ਕੋਈ ਵੀ ਆਦਮੀ ਕਿਸੇ ਵੀ ਵੇਲੇ ਉਹਨਾਂ ਕੋਲ ਆਪਣਾ ਦੁੱਖ ਰੋ ਸਕਦਾ ਸੀ।

ਕਾਂਗਰਸ ਫ਼ੋਰਮ ਫ਼ਾਰ ਸੋਸ਼ਲਿਸਟ ਐਕਸ਼ਨ ਦੇ ਉੱਘੇ ਨੇਤਾ ਸ੍ਰੀ ਸਤਪਾਲ ਕਪੂਰ ਐਮ. ਪੀ. ਨੇ ਕਿਹਾ ਕਿ ਜਿਨ੍ਹਾਂ ਵਿਦਿਆਰਥੀਆਂ ਨੂੰ ਉਹਨਾਂ ਨੇ ਵਿੱਦਿਆ ਪੂਰੀ ਕਰਨ ਲਈ ਮਦਦ ਦਿੱਤੀ ਤੇ ਜਿਨ੍ਹਾਂ ਲੋਕਾਂ ਨੂੰ ਇਨਕਲਾਬ ਦੇ ਰਾਹ ਉੱਤੇ ਤੋਰਿਆ, ਉਹਨਾਂ ਦੀ ਗਿਣਤੀ ਏਨੀ ਹੈ ਕਿ ਸੂਚੀਆਂ ਬਣਾਉਣੀਆਂ ਅਸੰਭਵ ਹਨ। ਉਹਨਾਂ ਨੇ ਦੱਸਿਆ ਕਿ ਇਕ ਵੀ ਮੌਕਾ ਅਜਿਹਾ ਨਹੀਂ ਆਇਆ ਕਿ ਅਸੀਂ ਕਿਸੇ ਦੁਬਿਧਾ ਸਮੇਂ ਉਹਨਾਂ ਤੋਂ ਅਗਵਾਈ ਮੰਗੀ ਹੋਵੇ ਤੇ ਸਾਨੂੰ ਰੌਸ਼ਨੀ ਨਾ ਮਿਲੀ ਹੋਵੇ! ਪੈਪਸੂ ਦੀ ਮੁਜਾਰਾ ਤਹਿਰੀਕ ਦੀ ਗੱਲ ਕਰਦਿਆਂ ਸ੍ਰੀ ਕਪੂਰ ਨੇ ਸਾਥੀ ਸੁਤੰਤਰ ਦੀ ਲੋਕਾਂ ਨਾਲ ਅਥਾਹ ਨੇੜਤਾ ਬਾਰੇ ਦੱਸਿਆ ਕਿ ਹਜ਼ਾਰਾਂ ਪਿੰਡ, ਹਜ਼ਾਰਾਂ ਬੰਦੇ, ਖੇਤ, ਖੂਹ, ਝਾੜੀਆਂ, ਦਰਖ਼ਤ ਤੇ ਰਾਹ ਉਹਨਾਂ ਨੂੰ ਜ਼ਬਾਨੀ ਯਾਦ ਸਨ। ਕਿਹੜਾ ਬੰਦਾ ਲਹਿਰ ਦਾ ਵਫ਼ਾਦਾਰ ਰਹੇਗਾ ਤੇ ਕੌਣ ਥਿੜਕ ਸਕਦਾ ਹੈ—ਇਸ ਬਾਰੇ ਉਹਨਾਂ ਦੀ ਰਾਇ ਹੈਰਾਨ ਕਰਨ ਵਾਲੀ ਹੱਦ ਤਕ ਠੀਕ ਹੁੰਦੀ ਸੀ।... ਉਹ ਪੰਜਾਬ ਦੇ ਨਹੀਂ, ਭਾਰਤ ਦੇ ਵੀ ਨਹੀਂ, ਸਗੋਂ ਦੁਨੀਆ ਭਰ ਦੇ ਕਾਮਿਆਂ ਦਾ ਅੰਗ ਬਣ ਕੇ ਉਹਨਾਂ ਨਾਲ ਅਟੁੱਟ ਰੂਪ ਵਿਚ ਜੁੜੇ ਹੋਏ ਸਨ। ਸ੍ਰੀ ਕਪੂਰ ਨੇ ਕਿਹਾ ਕਿ ਅੱਜ ਦੇ ਜ਼ਮਾਨੇ ਵਿਚ ਜਦੋਂ ਸਿਆਸੀ ਬੰਦੇ ਹਰ ਕਿਸਮ ਦੀ ਸਮਝੌਤੇਬਾਜ਼ੀ ਵਿਚ ਤੇ ਜੋੜ-ਤੋੜ ਵਿਚ ਵਿਸ਼ਵਾਸ ਰਖਦੇ ਹਨ, ਸਾਥੀ ਸੁਤੰਤਰ ਨੇ ਅੰਤ ਤਕ ਆਪਣੇ ਅਸੂਲਾਂ ਨਾਲ ਕੋਈ ਸਮਝੌਤਾ ਨਹੀਂ ਕੀਤਾ। ਬੇਈਮਾਨ ਨੂੰ ਉਹ ਕਿਸੇ ਵਿਚੋਂ ਦੀ ਨਹੀਂ, ਸਗੋਂ ਮੂੰਹ ਉਤੇ ਬੇਈਮਾਨ ਆਖਣ ਦੀ ਦਲੇਰੀ ਰੱਖਦੇ ਸਨ।

ਸਭਾ ਦੇ ਅੰਤ ਵਿਚ ਬੋਲਦਿਆਂ ਸ੍ਰੀ ਹਰਸ਼ਦੇਵ ਮਾਲਵੀਆ, ਐਮ. ਪੀ. ਨੇ ਜਵਾਨੀ ਸਮੇਂ ਮਾਸਕੋ ਦੀ ਪੂਰਬੀ ਕੌਮਾਂ ਦੀ ਯੂਨੀਵਰਸਿਟੀ ਵਿਚ ਪੜ੍ਹਾ ਚੁੱਕੇ ਬਜ਼ੁਰਗ ਰੂਸੀ ਪ੍ਰੋਫ਼ੈਸਰ ਦਿਆਕੋਵ ਨਾਲ ਆਪਣੀ ਇਕ ਮੁਲਾਕਾਤ ਦਾ ਜ਼ਿਕਰ ਕੀਤਾ। ਉਹਨਾਂ ਨੇ ਪ੍ਰੋਫ਼ੈਸਰ ਦਿਆਕੋਵ ਨੂੰ ਦੁਨੀਆ ਭਰ ਵਿਚ ਫੈਲੇ ਹੋਏ ਉਹਨਾਂ ਦੇ ਸ਼ਾਗਿਰਦਾਂ ਬਾਰੇ ਪੁੱਛਿਆ ਤਾਂ ਉਹਨਾਂ ਨੇ ਸਾਥੀ ਸੁਤੰਤਰ ਦਾ ਨਾਂ ਬੜੇ ਹੀ ਪਿਆਰ ਨਾਲ ਲਿਆ। (ਸਮਾਪਤ)

ਸੰਪਰਕ: 80763 63058



# "ਪ੍ਰਤਾਪ" – "ਅਟੱਲ ਪ੍ਰਤਾਪੀ ਦਾ"

-ਸਵਿੰਦਰ ਸਿੰਘ ਨਾਮਧਾਰੀ
ਸ੍ਰੀ ਭੈਣੀ ਸਾਹਿਬ, ਲੁਧਿਆਣਾ

ਇਤਿਹਾਸ ਨੂੰ ਪੜ੍ਹਿਆਂ ਤੇ ਵਾਚਿਆਂ ਇਹ ਗੱਲ ਸਾਹਮਣੇ ਆ ਜਾਂਦੀ ਹੈ ਕਿ ਜਿਸ ਵੇਲੇ ਵੀ ਮਾਤ ਲੋਕ ਤੇ ਜਬਰ, ਜ਼ੁਲਮ, ਅੱਤਿਆਚਾਰ ਹਨੇਰਗਰਦੀ ਅਤੇ ਅਗਿਆਨਤਾ ਦਾ ਸਾਇਆ—ਕੁਦਰਤ ਦੀ ਵਰੋਸਾਈ ਖ਼ਲਕਤ ਉੱਤੇ ਜਾਲਮ ਹਕੂਮਤ ਵੱਲੋਂ ਪਾਇਆ ਜਾਂਦਾ ਹੈ ਤਾਂ ਹਰ ਪਾਸੇ ਕੂੜ ਪਸਾਰਾ ਹੋ ਜਾਂਦਾ ਹੈ। ਪ੍ਰਭੂ-ਪ੍ਰੇਮੀਆਂ, ਸਾਧਾਂ ਸੰਤਾਂ ਨੂੰ ਸਤਾਇਆ ਜਾਂਦਾ ਹੈ। ਵਹਿਮਾਂ ਭਰਮਾਂ, ਪਾਖੰਡਾਂ ਦੀ ਹਨ੍ਹੇਰੀ ਝੁੱਲਣ ਲੱਗ ਜਾਂਦੀ ਹੈ ਤਾਂ ਜਗਤ ਜਲੰਧੇ ਦੀ, ਗਰੀਬ ਦੁਖਿਆਰਿਆਂ ਦੀ ਪੁਕਾਰ ਸੁਣ ਕੇ ਪ੍ਰਮਾਤਮਾ ਨੂੰ ਮਨੁੱਖਾ ਜਨਮ ਧਾਰ ਕੇ ਮਾਤ ਲੋਕ ਤੇ ਆਉਣਾ ਪੈਂਦਾ ਹੈ। ਜਿਵੇਂ ਕਿ ਗੁਰੂ ਸਾਹਿਬ ਫੁਰਮਾਂਦੇ ਹਨ ਕਿ—



"ਜਬ ਜਬ ਹੋਤ ਅਰਿਸਟ ਅਪਾਰਾ॥
ਤਬ ਤਬ ਦੇਹ ਧਰਤ ਅਵਤਾਰਾ॥"

ਸੋ ਕਲਿਜੁਗੀ ਜੀਆਂ ਦਾ ਉਧਾਰ ਕਰਨ ਲਈ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਜਿੰਮੇਵਾਰੀ ਸੰਭਾਲੀ—ਜਿਵੇਂ ਕਿ—

"ਸਾਰਾ ਕਲਜੁਗਿ ਭੋਗਸੀ ਨਾਨਕ ਧਰਿ ਅਵਤਾਰ॥"

ਸੋ ਕਲਜੁਗੀ ਜੀਆਂ ਦਾ ਉਧਾਰ ਕਰਨ ਲਈ, ਜਗਤ ਜਲੰਧੇ ਦੀ ਰਾਖੀ ਕਰਨ ਲਈ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਰੂਪ ਵਿੱਚ ਮਨੁੱਖੀ ਜਾਮੇਂ ਸਮੇਂ-ਸਮੇਂ ਅਨੁਸਾਰ ਇਕ ਜਾਮੇਂ ਨਾਲੋਂ ਦੂਸਰਾ ਜਾਮਾਂ ਵਧੇਰੇ ਚੜ੍ਹਦੀ ਕਲਾ ਹੀ ਆਇਆ ਹੈ। ਇਕ ਜਾਮੇਂ ਵਿੱਚ ਜੋ ਕੰਮ ਗੁਰੂ ਸਾਹਿਬਾਂ ਨੇ ਅਰੰਭਿਆ ਤਾਂ ਦੂਸਰੇ ਜਾਮੇਂ ਵਿੱਚ ਆ ਕੇ ਬਾਕੀ ਗੁਰੂ ਸਾਹਿਬਾਨਾਂ ਨੇ ਉਸ ਕੰਮ ਨੂੰ ਜਿੱਥੇ ਛੱਡਿਆ—ਅਗਾਂਹ ਪਹਿਲੋਂ ਉਸੇ ਨੂੰ ਨੇਪਰੇ ਚਾੜ੍ਹਿਆ।

ਫਿਰ ਵਿਚਾਰਨਯੋਗ ਗੱਲ ਇਹ ਹੈ ਕਿ ਗੁਰੂ ਕੀ ਪਰਿਭਾਸ਼ਾ ਕੀ ਹੈ?

ਸੋ ਗੁਰੂ—ਉਹ ਹਸਤੀ ਹੈ ਜੋ ਮਨੁੱਖਾ ਸਰੀਰ ਵਿੱਚ ਵਿਚਰ ਕੇ ਦੁੱਖ ਸੁੱਖ ਤੋਂ ਨਿਰਲੇਪ ਅਤੇ ਬੇਡੋਲ ਰਹਿੰਦੀ ਹੈ। ਗੁਰਬਾਣੀ ਵਿੱਚ ਵੀ ਇਹੋ ਦਰਸਾਇਆ ਗਿਆ ਹੈ ਕਿ ਗੁਰੂ ਸਰਬਸ਼ਕਤੀਮਾਨ ਹੈ ਅਤੇ ਗੁਰੂ ਜੈਸਾ ਕੋਈ ਹੋਰ ਹੋ ਹੀ ਨਹੀਂ ਸਕਦਾ। —ਜਿਵੇਂ ਕਿ—"ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ॥ ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ॥" ਅਤੇ ਫਿਰ ਗੁਰਬਾਣੀ ਮਨੁੱਖ ਮਾਤਰ ਲਈ ਰਾਹ ਦਸੇਰਾ ਹੈ—ਅਤੇ ਗੁਰਬਾਣੀ ਵਿੱਚ ਹੀ ਇਹ ਦਰਸਾਇਆ ਗਿਆ ਹੈ ਕਿ—"ਨਾਮ" ਤੋਂ ਬਿਨਾਂ ਪਰਮ ਸੁਖ ਦੀ ਪ੍ਰਾਪਤੀ—ਮੁਕਤੀ ਦੀ ਪ੍ਰਾਪਤੀ ਨਹੀਂ ਮਿਲ ਸਕਦੀ ਅਤੇ ਨਾਲ ਹੀ ਇਸ ਦੀ ਪ੍ਰੋੜ੍ਹਤਾ ਵੀ ਗੁਰਬਾਣੀ ਵਿੱਚੋਂ ਮਿਲਦੀ ਹੈ ਕਿ "ਨਾਮ" ਦਾ ਭੰਡਾਰ ਕੇਵਲ ਸਤਿਗੁਰੂ ਕੋਲ ਹੀ ਹੈ ਅਤੇ ਸਤਿਗੁਰੂ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਹੋ ਹੀ ਨਹੀਂ ਸਕਦੀ। ਅਤੇ ਗੁਰੂ ਤੋਂ ਬਿਨਾਂ ਲਏ ਨਾਮ ਦਾ ਸਿਮਰਨ ਕਰਨਾ ਜਾਂ ਜਾਪ ਕਰਨਾ ਫਲੀਭੂਤ ਨਹੀਂ ਹੁੰਦਾ।

ਗੁਰਬਾਣੀ ਰਾਹੀਂ ਹੀ ਇਸ ਬਾਰੇ ਪਤਾ ਲਗਦਾ ਹੈ ਕਿ—

"ਬਿਨੁ ਸਬਦੈ ਅੰਤਰਿ ਆਨੇਰਾ॥
ਨ ਵਸਤੁ ਲਹੈ ਨ ਚੂਕੈ ਫੇਰਾ॥
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ
ਗੁਰ ਪੂਰੈ ਭਾਗਿ ਮਿਲਾਵਣਿਆ"

(ਮਾਝ ਮ: ੩ ਪੰਨਾ-੧੨੪)

"ਗੁਰੁ ਕੁੰਜੀ ਪਾਹੂ ਨਿਵਲੁ ਮਨੁ ਕੋਠਾ ਤਨੁ ਛਤਿ॥
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ
ਅਵਰ ਨ ਕੁੰਜੀ ਹਥਿ"॥

ਫਿਰ ਇਹ ਗੱਲ ਵੀ ਸੌ ਫੀਸਦੀ ਸੱਚ ਹੈ ਜੋ ਗੁਰਬਾਣੀ ਵਿੱਚ ਗੁਰੂ ਸਾਹਿਬਾਂ ਲਿਖੀ ਹੈ ਕਿ–ਗਿਆਨ ਦੀ ਪ੍ਰਾਪਤੀ ਗੁਰੂ ਤੋਂ ਬਿਨਾਂ ਹੋ ਹੀ ਨਹੀਂ ਸਕਦੀ।—

"ਨਾਮਾ ਛੀਬਾ ਕਬੀਰੁ ਜੁੋਲਾਹਾ ਪੂਰੇ ਗੁਰ ਤੇ ਗਤਿ ਪਾਈ॥"
"ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥

ਪੁਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥"
"ਕੁੰਭੇ ਬਧਾ ਜਲੁ ਰਹੈ ਜਲੁ ਬਿਨੁ ਕੁੰਭ ਨਾ ਹੋਇ॥
ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥"

ਗੁਰਬਾਣੀ ਵਿੱਚ ਸਤਿਗੁਰੂ ਜੀ ਦੀ ਬੇਅੰਤ ਸਿਫਤ ਦਰਸਾਈ ਗਈ ਹੈ—ਸਤਿਗੁਰੂ ਨੂੰ ਧੰਨਤਾ ਦੇ ਯੋਗ ਕਿਹਾ ਗਿਆ ਹੈ—ਜਿਸ ਰਾਹੀਂ ਭਰਮ ਦੇ ਭੁਲੇਖੇ ਖਤਮ ਹੁੰਦੇ ਹਨ। ਸਤਿਗੁਰੂ ਨੂੰ ਮਿਲ ਕੇ ਹੀ ਵਿਸ਼ੇ ਵਿਕਾਰਾਂ ਵਿੱਚ ਰੱਤੇ ਹੋਏ ਮਨ ਨੂੰ ਭਗਤੀ ਅਤੇ ਸ਼ਾਂਤੀ ਦੀ ਰਾਹ ਤੇ ਤੋਰਿਆ ਜਾ ਸਕਦਾ ਹੈ। ਪ੍ਰਮੇਸ਼ਰ ਨੂੰ ਮਿਲਣ ਦਾ ਸਬਬ ਬਣਦਾ ਹੈ ਪੂਰਾ ਸਤਿਗੁਰੂ।

"ਸੋ ਸਤਿਗੁਰ ਧਨੁ ਧੰਨੁ ਜਿਨਿ ਭਰਮ ਗੜੁ ਤੋੜਿਆ॥
ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ॥"

ਮੈਂ ਗੱਲ ਇੱਥੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਕਰਨੀ ਹੈ। ਜਿਨ੍ਹਾਂ ਬਾਰੇ ਅਸੀਂ ਰੋਜ਼ਾਨਾ ਹੀ—ਸਵੇਰੇ ਸ਼ਾਮ—ਅਰਦਾਸ ਵਿੱਚ ਯਾਦ ਕਰਦੇ ਹਾਂ ਕਿ—"ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਮਰੀਐ ਜਿਨਾਂ ਕਲਿਜੁਗ ਵਿਚ ਸੁੱਚ ਸੋਧ ਨਾਮ ਬਾਣੀ ਦਾ ਪ੍ਰਵਾਹ ਦਿੱਤਾ ਚਲਾਇ॥"

ਸਤਿਗੁਰੂ ਨਾਨਕ ਦੇਵ ਜੀ ਤੋਂ ਵਰੋਸਾਈ ਸਿੱਖੀ ਨੂੰ ਪਰਿਪੂਰਨ ਕਰਨ ਲਈ—ਕੁਝ ਮਰਿਆਦਾਵਾਂ ਨਿਅਤ ਕੀਤੀਆਂ, ਕੁਝ ਸਮਾਜ ਸੁਧਾਰਕ ਆਦਰਸ਼ ਬਣਾਏ ਅਤੇ ਉਨ੍ਹਾਂ ਨਿਯਮਾਂ ਨੂੰ ਆਪਣੇ ਜੀਵਨ ਵਿੱਚ ਢਾਲ ਕੇ ਅਮਲੀ ਰੂਪ ਦਿੱਤਾ ਅਤੇ ਗੁਰਸਿੱਖੀ ਫੁਲਵਾੜੀ ਨੂੰ ਵੀ ਹਰਿਆ ਭਰਿਆ ਕਰ ਦਿੱਤਾ। ਇਸ ਤਰ੍ਹਾਂ ਤਪਦੀ, ਸੜਦੀ, ਵਹਿਮਾਂ ਭਰਮਾਂ ਵਿੱਚ ਭੰਬਲ ਭੂਸਿਆਂ ਵਿੱਚ ਮਲੀਨ ਹੋਈ ਕੁਲ ਲੋਕਾਈ ਦੇ ਹਿਰਦਿਆਂ ਨੂੰ ਠੰਡਕ ਪਹੁੰਚਾ ਕੇ ਕਾਇਆ ਕਲਪ ਕਰ ਦਿੱਤੀ। ਫਿਰ ਗੁਰਬਾਣੀ ਦੀ ਰਚਨਾ ਕਰ ਕੇ ਉਸ ਅਨੁਸਾਰ ਚਲਣ ਦੀ ਪ੍ਰੇਰਣਾ ਦੇ ਕੇ ਮਨੁੱਖੀ ਮਨਾਂ ਤੇ ਜੰਮੀ ਜਨਮਾਂ-ਜਨਮਾਂਤਰਾਂ ਦੀ ਮੈਲ ਧੋ ਕੇ ਮਨੁੱਖਾ ਜ਼ਿੰਦਗੀ ਨੂੰ ਉਜੱਲ ਕਰ ਦਿੱਤਾ।

ਇੱਥੇ ਹੀ ਬਸ ਨਹੀ; ਸਾਡੇ ਪੂਜਨੀਕ ਸਤਿਗੁਰਾਂ ਨੇ ਗੁਰੂ ਨਾਨਕ ਦੇਵ ਜੀ ਵਾਂਗ ਹੀ ਦੇਸਾਂ-ਪ੍ਰਦੇਸਾਂ ਦਾ ਭ੍ਰਮਣ ਕਰ ਕੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਪਵਿੱਤਰ ਉਪਦੇਸ਼ਾਂ ਨਾਲ ਭੁੱਲੀ ਭਟਕੀ ਲੋਕਾਈ ਦਾ ਮਾਰਗ ਦਰਸ਼ਨ ਕਰ ਕੇ ਸਿੱਧੇ ਰਾਹਾਂ ਤੇ ਪਾਇਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਭਾਰਤ ਵਿੱਚ ਭ੍ਰਮਣ ਕਰ ਕੇ ਆਪਣੇ ਸਿੱਖਾਂ ਸੇਵਕਾਂ ਨੂੰ ਸ਼ੁਭ ਉਪਦੇਸ਼ ਦੇ ਕੇ ਜੀਵਨ ਦੀ ਸਾਰਥਕਤਾ ਤਾਂ ਪ੍ਰਦਾਨ ਕਰਦੇ ਹੀ ਸਨ, ਪਰ ਸਮੇਂ-ਸਮੇਂ ਸਿਰ ਵਿਦੇਸ਼ਾਂ ਵਿੱਚ ਵਸਦੀ ਹੋਈ ਸਾਧ-ਸੰਗਤ ਨੂੰ ਵੀ ਦਰਸ਼ਨਾਂ ਦੀ ਦਾਤ ਬਖਸ਼ ਕੇ ਆਪਣੇ ਪਵਿੱਤਰ ਉਪਦੇਸ਼ ਦੇ ਕੇ ਨਿਹਾਲ ਕਰਦੇ ਰਹਿੰਦੇ।

ਸੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਗੁਰਤਾ ਕਾਲ ਵਿੱਚ ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਦੀ ਬਾਣੀ ਦੇ ਵਿੱਚ ਪੂਰਨ ਮਰਿਆਦਾ ਅਨੁਸਾਰ ਹਜਾਰਾਂ ਅਖੰਡ ਪਾਠ ਅਤੇ ਕਰੀਬ 3 ਲੱਖ ਸਾਧਾਰਨ ਪਾਠ ਕਰਵਾਏ। ਸਤਿਗੁਰੂ ਜੀ ਆਪਣੇ ਉਪਦੇਸ਼ਾਂ ਵਿੱਚ ਗੁਰਬਾਣੀ ਬਾਰੇ ਇਸ ਤਰ੍ਹਾਂ ਪ੍ਰੇਰਿਤ ਕਰਦੇ ਸਨ ਕਿ—

"ਸੋ ਭਾਈ ਨਾਮਧਾਰੀਓ! ਜੇ ਭਜਨ ਕਰੋਗੇ, ਬਾਣੀ ਪੜ੍ਹੋਗੇ, ਸਤਿਗੁਰੂ ਨੂੰ ਯਾਦ ਕਰੋਗੇ ਤਾਂ ਦੁੱਖ ਤੋਂ ਬਚੋਗੇ। ਔਰ ਜੇਕਰ ਨਾ ਕਰੋਗੇ ਤਾਂ ਲੜਾਈ ਤਾਂ ਸਾਰੀ ਦੁਨੀਆਂ ਵਿੱਚ ਅੱਗੇ ਹੀ ਪਈ ਹੋਈ ਐ।" (ਲਾਲ ਏਹਿ ਤਰਨ-੯ ਪੰਨਾ ੬੬੦)

—ਸੇਵਕ ਰਾਮ ਜੀ ਮੈਨੂੰ ਕਹਿੰਦੇ ਹਨ, "ਕਿਉਂ ਜੀ, ਤੁਹਾਡਾ ਦਿਲ ਨਹੀਂ ਅੱਕ ਜਾਂਦਾ, ਰੋਜ਼ ਆਸਾ ਦੀ ਵਾਰ ਦਾ ਕੀਰਤਨ ਸੁਣਦਿਆਂ?"

ਮੈਂ ਆਖਿਆ, "ਜੀ, ਤੁਸੀਂ ਰੋਜ਼ ਪ੍ਰਸ਼ਾਦਾ ਛਕਦੇ ਹੋ, ਤੁਹਾਡਾ ਵੀ ਕਦੇ ਅੱਕਿਆ ਹੈ? ਸਿੱਖ ਦਾ ਖਾਜ਼ ਹੈ ਨਾਮ ਅਤੇ ਬਾਣੀ।" (ਲਾਲ ਏਹਿ ਤਰਨ-੧ ਪੰਨਾ ੨੦੯)

ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਆਪਣੇ ਸਮੇਂ ਵਿੱਚ ਹਜ਼ਾਰਾਂ ਦੀ ਗਿਣਤੀ ਵਿੱਚ ਸ੍ਰੀ ਆਦਿ ਅਤੇ ਦਸਮ ਗ੍ਰੰਥ ਸਾਹਿਬ ਦੇ ਅਖੰਡ ਪਾਠ ਕਰਵਾਏ ਅਤੇ ਚਾਰ ਲੱਖ ਸਾਧਾਰਨ ਪਾਠ ਕਰਵਾਏ।

ਸਤਿਗੁਰੂ ਜਗਜੀਤ ਸਿੰਘ ਜੀ ਹਰ ਘਰ ਪ੍ਰਤੀ ਇੱਕ ਪਾਠ ਸ੍ਰੀ ਆਦਿ ਗ੍ਰੰਥ ਸਾਹਿਬ ਜਾਂ ਸ੍ਰੀ ਦਸਮ ਗ੍ਰੰਥ ਸਾਹਿਬ ਦਾ ਅਤੇ ਇਕ ਇਕ ਘੰਟਾ ਜੀਅ ਪ੍ਰਤੀ ਨਾਮ ਸਿਮਰਨ ਕਰਨ ਕਾ ਹੁਕਮ ਕਰਿਆ ਕਰਦੇ ਸਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਨਿੱਜ ਹਸਤ-ਕਮਲਾਂ ਨਾਲ ਸਾਫ ਸਫਾਈ ਕਰ ਚੰਦੋਆ ਲਾ ਕੇ ਬੀੜ ਦਾ ਪੀੜ੍ਹੇ ਤੇ ਪ੍ਰਕਾਸ਼ ਕਰਦੇ। ਕਈ ਵਾਰ ਆਪਣੀ ਦਸਤਾਰ ਦੇ ਪੱਲੇ ਨਾਲ ਪੱਤਰੇ ਸਾਫ਼ ਕਰਦੇ ਅਤੇ ਗੁਰਸਿੱਖਾਂ ਨੂੰ ਵੀ ਗੁਰਬਾਣੀ ਪੜ੍ਹਨ, ਸੁਨਣ ਅਤੇ ਮੰਨਣ ਦੀ ਤਾਕੀਦ ਕਰਦੇ।

ਸਤਿਗੁਰੂ ਜੀ ਗੁਰਬਾਣੀ ਦੀ ਪਵਿੱਤਰਤਾ ਅਤੇ ਅਦਬ ਦਾ ਧਿਆਨ ਰੱਖ ਕੇ ਹੁਕਮ ਕਰਿਆ ਕਰਦੇ ਸਨ ਕਿ—ਬਿਨਾਂ ਇਸ਼ਨਾਨ ਕੀਤਿਆਂ, ਤਾਬਿਆਂ ਨਹੀਂ ਬੈਠਣਾ। ਅੱਗੇ ਪਿੱਛੇ ਕਦੇ ਵੀ ਗੁਰਬਾਣੀ ਦਾ ਪਾਠ ਕਰਨ ਵੇਲੇ ਜ਼ਰੂਰੀ ਹੈ ਕਿ ਜੇ ਜੰਗਲ ਗਏ ਹੋ ਤਾਂ—ਇਸ਼ਨਾਨ ਕਰ ਕੇ, ਪਵਿੱਤਰ ਬਸਤਰ ਪਾ

ਕੇ ਹੀ ਪਾਠ ਕਰਨਾ। ਫਿਰ ਹੁਕਮ ਕਰਨਾ ਕਿ ਕੇਵਲ ਬਾਹਰੀ ਅਦਬ ਸਤਿਕਾਰ ਤਕ ਹੀ ਸੀਮਿਤ ਨਹੀਂ ਰਹਿਣਾ, ਇਸ ਤੋਂ ਅੱਗੇ ਵੀ ਸਤਿਕਾਰ ਦੀ ਗੱਲ ਹੋਣੀ ਚਾਹੀਦੀ ਹੈ। ਉਹ ਇਹ ਹੈ ਕਿ ਗੁਰਬਾਣੀ ਵਿੱਚ ਗੁਰੂ ਸਾਹਿਬਾਨਾਂ ਵੱਲੋਂ ਜੋ ਹੁਕਮ, ਉਪਦੇਸ਼ ਆਦਿ ਮਨੁੱਖਾਂ ਦੇ ਭਲੇ ਲਈ, ਅੱਗਾ ਸੁਵਾਰਨ ਲਈ ਹਨ ਉਹਨਾਂ ਨੂੰ ਪੜ੍ਹ ਕੇ ਮੰਨਣਾ ਵੀ ਹੈ। ਉਨ੍ਹਾਂ ਅਨੁਸਾਰ ਆਪਣੇ ਜੀਵਨ ਨੂੰ ਢਾਲਣਾ ਵੀ ਹੈ। ਜਿਵੇਂ ਕਿ ਗੁਰੂ ਅੰਗਦ ਦੇਵ ਜੀ ਭਾਈ ਜੀਵੇ ਨੂੰ ਉਪਦੇਸ਼ ਕੀਤਾ ਸੀ ਕਿ–ਭਾਈ–

"ਜਪੁਜੀ ਅਰਥ ਵਿਚਾਰਨ ਕਰੋ॥
ਸ੍ਵਾਸ ਸ੍ਵਾਸ ਅੰਤਰ ਨਿਤ ਧਰੋ॥"

ਸਾਧ ਸੰਗਤ ਜੀ–ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੋਲ ਉਪਦੇਸ਼ਾਂ ਵਿੱਚ ਵੀ ਗੁਰਬਾਣੀ ਦਾ ਅਦਬ ਕਿਉਂ ਅਤੇ ਕਿਵੇਂ ਕਰਨਾ ਹੈ ਇਸ ਬਾਰੇ ਹੁਕਮ ਹੈ ਕਿ–

"ਅਦਬ ਕਿਸ ਤਰ੍ਹਾਂ ਹੈ? ਨਿਰਾ ਮੱਥਾ ਟੇਕ ਕੇ ਅਦਬ ਨਹੀਂ ਹੋ ਜਾਂਦਾ; ਬਹੁਤੇ ਰੁਮਾਲੇ ਦੇਣ ਨਾਲ ਅਦਬ ਨਹੀਂ ਹੋ ਜਾਂਦਾ, ਨਿਰਾ ਧੂਪ ਧੁਖਾਉਣ ਨਾਲ ਨਹੀਂ ਹੋ ਜਾਂਦਾ। ਅਦਬ ਇਸ ਚੀਜ਼ ਨਾਲ ਹੁੰਦਾ ਹੈ, ਜਿਹੜਾ ਕੁਝ ਇਸ ਵਿੱਚ ਲਿਖਿਆ ਹੈ ਉਸਨੂੰ ਮੰਨਣ ਕਰੀਏ।

ਅਜਿਹਾ ਕੁਝ ਕਰਨ ਦੀ ਸੋਝੀ ਤਾਂ ਕੋਈ ਮਹਾਂਪੁਰਸ਼ ਹੀ ਕਰਵਾ ਸਕਦਾ ਹੈ, ਕੋਈ ਗੁਰੂ ਹੀ ਰਾਹੇ ਪਾ ਸਕਦਾ ਹੈ।

–ਅਸੀਂ ਗੁਰਬਾਣੀ ਦਾ ਨਾਂ ਲੈ ਲੈਣੇ ਹਾਂ, ਕਹਿੰਦੇ ਹਾਂ ਸਾਡੇ ਗੁਰੂ ਦੀ ਬਾਣੀ ਹੈ, ਪਰ ਸਾਥੋਂ ਮੰਨੀ, ਇੰਨੀ ਇੱਕ ਗੱਲ ਵੀ ਨਹੀਂ ਜਾਂਦੀ, ਜਿੰਨੀ ਅਸੀਂ ਆਪਣੇ ਮੁੰਡੇ ਦੀ ਗੱਲ ਤੇ ਪ੍ਰਤੀਤ ਕਰਦੇ ਹਾਂ।"

ਸਤਿਗੁਰੂ ਜੀ ਦੇ ਉਪਦੇਸ਼ ਵਿੱਚ ਆਉਂਦਾ ਹੈ ਕਿ–ਸਿੱਖ ਦਾ ਖਾਜ ਨਾਮ ਅਤੇ ਬਾਣੀ ਹੈ।

ਜਿਵੇਂ ਕਬੀਰ ਜੀ ਕਹਿੰਦੇ ਹਨ ਕਿ–

"ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥
ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥"

ਗੁਰਬਾਣੀ ਸਿੱਖੀ ਜੀਵਨ ਜਾਚ ਦਾ ਬੇਸ਼ਕੀਮਤੀ ਖਜ਼ਾਨਾ ਹੈ। ਸਤਿਗੁਰੂ ਜੀ ਆਪਣੇ ਉਪਦੇਸ਼ਾਂ ਵਿੱਚ ਫੁਰਮਾਇਆ ਕਰਦੇ ਸਨ ਕਿ–ਗੁਰਬਾਣੀ ਪੜ੍ਹਨ, ਵਿਚਾਰਨ ਅਤੇ ਮੰਨਣ ਲਈ ਹੈ। ਉਸ ਅਨੁਸਾਰ ਚੱਲਣ ਦੀ ਪੁਰਜ਼ੋਰ ਤਾਕੀਦ ਕੀਤੀ ਗਈ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੇਲੇ ਤੋਂ ਹੀ ਗੁਰਬਾਣੀ ਦਾ ਨਿਤਨੇਮ ਸਿੱਖਾਂ ਵਿੱਚ ਪ੍ਰਚਲਿਤ ਮਰਿਆਦਾ ਬਣ ਗਈ ਸੀ। ਭਾਈ ਗੁਰਦਾਸ ਜੀ ਇਸ ਬਾਰੇ ਹਾਮੀ ਭਰਦੇ ਹਨ ਕਿ–

"ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ॥"

ਬਾਬਾ ਬੁੱਢਾ ਜੀ ਆਦਿਕ ਗੁਰਸਿੱਖਾਂ ਨੂੰ–ਸ੍ਰੀ ਗੁਰੂ ਅਮਰਦਾਸ ਪਾਤਸ਼ਾਹ ਜੀ ਗੁਰਸਿੱਖ ਦੀ ਰਹਿਣੀ ਇਸ ਤਰ੍ਹਾਂ ਦਸਦੇ ਹਨ ਕਿ–

"ਪ੍ਰਭੁ ਸਰੂਪ ਰਿਦੈ ਮੋ ਧਾਰੈ॥
ਗੁਰਬਾਣੀ ਕੋ ਰਿਦੈ ਵਿਚਾਰੈ॥
ਮਨ ਦ੍ਰਿੜ ਕਰਕੈ ਸੁਰਤਿ ਟਿਕਾਵੈ॥
ਪ੍ਰਾਤ ਹੋਤ ਲੋ ਨਾਮ ਅਲਾਵੈ॥"
ਗੁਰਬਾਣੀ ਸੋ ਮਨ ਅਨੁਰਾਗਹਿ॥
ਪਠਤ ਸੁਨਤ ਜਬ ਮੀਠੀ ਲਾਗਹਿ॥
ਤਬ ਜਾਨਹਿ ਮਮ ਹੁਇ ਕਲਯਾਨ॥
ਸੁਨ ਗੁਰਸ਼ਬਦ ਕਮਾਵਨ ਠਾਨ॥ (ਰਾਸਿ ਅੰਗੁ–੬੪)

ਗੁਰੂ ਰਾਮਦਾਸ ਪਾਤਸ਼ਾਹ ਜੀ ਵੀ ਗੁਰ ਸਿੱਖੀ ਜੀਵਨ ਦੀ ਪਰਿਭਾਸ਼ਾ ਦਿੰਦੇ ਹੋਏ ਫੁਰਮਾਨ ਕਰਦੇ ਹਨ–

"ਗੁਰ ਸਤਿਗੁਰ ਕਾ ਜੋ ਸਿਖੁ ਅਖਾਏ,
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ,
ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ;
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ,
ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ
ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥"

ਸੁਲਤਾਨਪੁਰ ਦੇ ਰਹਿਣ ਵਾਲੇ ਭਾਈ ਚਾਉ, ਭਾਈ ਬੰਸੀ ਆਦਿਕ ਸਿੱਖਾਂ ਦੇ ਅਰਜ ਕਰਨ ਤੇ ਕਿ ਗੁਰੂ ਜੀ ਦੀ ਦੱਸੀ ਮਰਿਆਦਾ ਨਿਭਾਂਦੇ ਹਾਂ ਪਰ ਮਨ ਸ਼ਾਂਤ ਨਹੀਂ ਹੁੰਦਾ।

ਤਾਂ ਗੁਰੂ ਅਰਜਨ ਦੇਵ ਜੀ ਹੁਕਮ ਕਰਦੇ ਹਨ ਕਿ ਨਿਮਰਤਾ ਅੰਦਰ ਘਰ ਕਰ ਗਈ ਹੈ ਕਿ ਨਹੀਂ–ਇਹ ਬਾਣੀ ਰਾਹੀਂ ਪਤਾ ਲਗਦਾ ਹੈ, ਬਾਣੀ ਪੜ੍ਹਿਆਂ ਪਤਾ ਲਗਦਾ ਹੈ। ਜੋ ਸ਼ਬਦ ਪੜ੍ਹਿਆਂ ਹਰ ਅੱਖਰ ਅੰਦਰ ਹਿਰਦੇ ਵਿੱਚ ਵੱਸ ਜਾਵੇ–ਉਸ ਦੀ ਸਮਝ ਆਵੇ, ਮਨ ਨਾ ਡੋਲੇ, ਫਿਰ ਸਮਝੋ ਕਿ ਨਿਮਰਤਾ ਅੰਦਰ ਆ ਗਈ। ਬਾਣੀ ਨੂੰ ਪੂਰੇ ਧਿਆਨ ਨਾਲ ਪੜ੍ਹ ਕੇ–ਉਸ ਨੂੰ ਵਿਚਾਰ ਕੇ ਪੜ੍ਹਨਾ ਹੀ ਗੁਰਸਿੱਖ ਦਾ ਮੁੱਢਲਾ ਕਰਮ ਹੈ। ਫਿਰ ਨਾਮ ਜਪਣ ਨਾਲ ਪ੍ਰਮੇਸ਼ਰ ਨਾਲ ਅਭੇਦ ਹੋਣਾ ਸਰਲ

ਹੋਵੇਗਾ।

ਸੋ ਸਤਿਗੁਰੂ ਪ੍ਰਤਾਪ ਸਿੰਘ ਜੀ ਬਚਨ ਕਰਿਆ ਕਰਦੇ ਸਨ ਕਿ–

"ਉਸ ਦਾ ਨਾਮ ਜਪੋ ਰਾਤ ਦਿਨ, ਅਠੇ ਪਹਿਰ ਭਾਈ। ਨਾਮ ਦੀ ਮਹਿਮਾ ਦਸਦਿਆਂ ਸਤਿਗੁਰੂ ਜੀ ਫੁਰਮਾਂਦੇ ਹਨ ਕਿ–"ਨਾਮ ਸਤਿਗੁਰੂ ਨੇ ਦਿੱਤਾ ਹੈ। ਇੱਕ ਹੈ ਬਾਣੀ–ਇੱਕ ਹੈ ਨਾਮ। ਬਾਣੀ ਕਿਆ ਚੀਜ ਹੈ–ਜਿਹੜੀ ਕਹਿੰਦੀ ਹੈ–

"ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥
ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ॥"

ਜੇ ਅਸੀਂ ਨਿਰੀ ਇਹੀ ਗੱਲ ਕਹੀ ਜਾਈਏ–ਪ੍ਰਭ ਕੈ ਸਿਮਰਿਨ ਗਰਭਿ ਨ ਬਸੈ–ਪ੍ਰਭ ਕੈ ਸਿਮਰਨਿ ਗਰਭਿ ਨ ਬਸੈ, –ਤੇ ਸਿਮਰਨ ਨ ਕਰੀਏ–ਫਿਰ? ਪੜ੍ਹੋ, ਬਾਣੀ ਰੋਜ਼ ਕਿਉਂਕਿ ਜੇ ਬਾਣੀ ਨਾ ਪੜ੍ਹੋ, ਤਾਂ ਤੁਹਾਨੂੰ ਨਾਮ ਭੁੱਲ ਜਾਂਦਾ ਹੈ, ਬਾਣੀ ਦੇ ਨਾਲ ਨਾਮ ਭੀ ਜਪੋ। ਬਾਣੀ ਨਾਮ ਦੀ ਮਹਿਮਾ ਦੱਸਦੀ ਹੈ ਕਿ ਨਾਮ ਐਸੀ ਚੀਜ ਹੈ, ਜਿਸ ਨੇ ਨਾਮ ਜਪਿਆ ਉਸ ਦਾ ਉੱਧਾਰ ਹੋਇਆ।" ਜਿਵੇਂ ਕਿ–

"ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ,
ਹਰਿ ਸਿਮਰਤ ਅਮਰ ਅਟਾਰੇ॥
ਪੁਤ੍ਰ ਹੇਤਿ ਨਾਰਾਇਣੁ ਕਹਿਓ,
ਜਮਕੰਕਰ ਮਾਰਿ ਬਿਦਾਰੇ॥
ਮੇਰੇ ਠਾਕੁਰ ਕੇਤੇ ਅਗਨਤ ਉਧਾਰੇ॥
ਮੋਹਿ ਦੀਨ ਅਲਪ ਮਤਿ ਨਿਰਗੁਣ,
ਪਰਿਓ ਸਰਣਿ ਦੁਆਰੇ॥ ਰਹਾਉ॥
ਬਾਲਮੀਕੁ ਸੁਪਚਾਰੋ ਤਰਿਓ,
ਬਧਿਕ ਤਰੇ ਬਿਚਾਰੇ॥
ਏਕ ਨਿਮਖ ਮਨ ਮਾਹਿ ਅਰਾਧਿਓ,
ਗਜਪਤਿ ਪਾਰਿ ਉਤਾਰੇ॥
ਕੀਨੀ ਰਖਿਆ ਭਗਤ ਪ੍ਰਹਿਲਾਦੈ,
ਹਰਨਾਖਸ ਨਖਹਿ ਬਿਦਾਰੇ॥
ਬਿਦਰੁ ਦਾਸੀ ਸੁਤੁ ਭਇਓ ਪੁਨੀਤਾ,
ਸਗਲੇ ਕੁਲ ਉਜਾਰੇ॥"

ਇਹ ਗੱਲ ਬਾਣੀ ਦੱਸਦੀ ਹੈ। ਜਿਹਨੇ ਨਾਮ ਜਪਿਆ ਉਸਰ ਗਿਆ। ਜੇ ਅਸੀਂ ਕਹਿੰਦੇ ਹਾਂ ਜਿਹੜਾ ਜਹਾਜ ਤੇ ਚੜ੍ਹਿਆ ਕਲੱਕਤੇ ਚਲਾ ਗਿਆ। ਹੁਣ ਅਸੀਂ ਕਹੀ ਜਾਈਏ ਤੇ ਚੜ੍ਹੀਏ ਨਾ ਫਿਰ ਨਹੀਂ ਜਾ ਸਕੀਦਾ।"

ਸੋ ਇਹ ਅਮੁੱਲਾ ਨਾਮ ਜੋ ਕੇਵਲ ਸਤਿਗੁਰੂ ਤੋਂ ਹੀ ਮਿਲਦਾ ਹੈ ਅਤੇ ਆਪਾ ਚੀਨਣ ਦੇ ਲਈ ਨਾਮ ਦੀ ਦੀਖਿਆ ਉਸ ਪੂਰੇ ਗੁਰੂ ਤੋਂ ਲੈਣੀ ਹੁੰਦੀ ਹੈ ਜਿਸ ਕੋਲ ਨਿਸਚੇ ਹੀ ਇਹ ਹਰੀ ਦਾ ਧਨ ਹੁੰਦਾ ਹੈ:–

"ਗੁਰਿ ਪੂਰੈ ਹਰਿ ਨਾਮੁ ਦਿੜਾਇਆ
ਹਰਿ ਨਿਹਚਲੁ ਹਰਿ ਧਨੁ ਪਲੈ ਜੀਉ॥"

ਇਹ "ਗੁਰਮੰਤ੍ਰ" ਪੂਰਾ ਗੁਰੂ ਹੀ ਦਿੰਦਾ ਹੈ, "ਮੈਂ ਅਉਖਦ ਮੰਤ੍ਰ ਦੀਜੈ ਗੁਰ ਪੂਰੈ" ਦੇ ਅਨੁਸਾਰ ਇਸ ਦੀ ਪ੍ਰਾਪਤੀ ਹੁੰਦੀ ਹੈ। ਇਹ ਗੁਰਮੰਤ੍ਰ ਦੇਣ ਦੀ ਵਿਧੀ ਜੋ ਕਿ ਨਾਮਧਾਰੀ ਪੰਥ ਵਿੱਚ ਪ੍ਰਚੱਲਤ ਹੈ ਕਿ ਨਾਮ ਦੇ ਅਭਿਲਾਖੀ ਦੇ ਸੱਜੇ ਕੰਨ ਵਿੱਚ ਪੰਜ ਵਾਰੀ ਅਤੇ ਫਿਰ ਖੱਬੇ ਕੰਨ ਵਿੱਚ ਪੰਜ ਵਾਰੀ "ਨਾਮ" ਦਾ ਉਚਾਰਨ ਕੀਤਾ ਜਾਂਦਾ ਹੈ। ਇਸ ਨੂੰ ਗੁਪਤ ਜਪਣ ਦਾ ਤੇ ਕਿਸੇ ਨੂੰ ਨਾ ਦੱਸਣ ਦੀ ਪ੍ਰੇਰਣਾ ਕੀਤੀ ਜਾਂਦੀ ਹੈ।

ਸੋ ਇਸ ਅਮੁੱਲੇ ਨਾਮ ਅਤੇ ਗੁਰਬਾਣੀ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸਾਂ ਪ੍ਰਦੇਸਾਂ ਵਿੱਚ ਰੱਟਣ ਕਰ ਕੇ ਕਲਿਜੁਗੀ ਜੀਆਂ ਨੂੰ ਬਖਸ਼ਿਸ਼ ਕੀਤੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਡੇ ਸਾਰਿਆਂ ਤੇ ਇਕ ਬਹੁਤ ਵੱਡਾ ਪਰਉਪਕਾਰ ਇਹ ਕੀਤਾ ਹੈ ਕਿ ਧਰਮ ਦੀ ਧੁੱਜ ਸ਼ਾਂਤੀ ਦੇ ਸਾਗਰ, ਈਰਖਾ ਅਤੇ ਦੁਈ ਦੁਵੈਸ਼ ਦੀ ਅੱਗ ਵਿੱਚ ਸੜ ਰਹੀ ਮਾਨਵਤਾ ਨੂੰ ਠੰਡ ਪਹੁੰਚਾਉਣ ਵਾਲੇ ਮਹਾਨ ਸਤਿਗੁਰੂ–ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਮਧਾਰੀਆਂ ਨੂੰ ਦੇ ਕੇ ਗਏ। ਜਿਨ੍ਹਾਂ ਨੇ ਹਰ ਖੇਤਰ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਰੰਭੇ ਹਰ ਕਾਰਜ ਨੂੰ ਜਾਰੀ ਹੀ ਨਹੀਂ ਰੱਖਿਆ ਸੀ ਬਲਕਿ ਬਹੁਤ ਅੱਗੇ ਲੈ ਕੇ ਗਏ। ਅਤੇ ਹੁਣ ਇਸ ਵੇਲੇ ਉਨ੍ਹਾਂ ਦੇ ਹੀ ਸਰੂਪ–ਸ੍ਰੀ ਸਤਿਗੁਰੂ ਉਦੈ ਸਿੰਘ ਜੀ–ਜੋ ਕਿ ਗਹਿਰ ਗੰਭੀਰ, ਤੀਖਣ ਬੁੱਧ, ਧੀਰਜਵਾਨ, ਕ੍ਰਿਪਾਲੂ ਦ੍ਰਿਸ਼ਟੀ, ਗਰੀਬਾਂ ਦੀ ਬਾਂਹ ਪਕੜਣ ਵਾਲੇ ਗਰੀਬ ਨਿਵਾਜ–ਸਤਿਗੁਰੂ ਜੀ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸਾਏ ਮਾਰਗ ਤੇ ਚਲਦਿਆਂ ਹੋਇਆਂ ਨਾਮਧਾਰੀ ਪੰਥ ਨੂੰ ਦੁਨੀਆਂ ਦੇ ਕੋਨੇ-ਕੋਨੇ ਵਿੱਚ ਫੈਲਾ ਦਿੱਤਾ ਹੈ। ਸਤਿਗੁਰੂ ਜੀ ਦੀ ਕ੍ਰਿਪਾ ਸਦਕਾ ਹੀ–ਅੱਜ ਦਾ ਹਰ ਨਾਮਧਾਰੀ ਗੁਰਸਿੱਖ–ਸਿੱਖੀ ਦਾ ਨਾਮ ਰੋਸ਼ਨ ਕਰ ਰਿਹਾ ਹੈ ਅਤੇ ਹਰ ਨਾਮਧਾਰੀ ਗੁਰਸਿੱਖ ਹਰ ਖੇਤਰ ਵਿੱਚ ਤਰੱਕੀ ਦੀਆਂ ਮੰਜਿਲਾਂ ਨੂੰ ਛੋਹ ਰਿਹਾ ਹੈ।

ਸੰਪਰਕ: 8837810603



# ਡੀ.ਈ.ਓ. ਪ੍ਰੋ. ਜਸਵੰਤ ਸਿੰਘ ਕੈਲਵੀ ਜੀ ਦਾ ਰਚਨਾ ਸੰਸਾਰ

-ਭੁਪਿੰਦਰ ਸਿੰਘ ਬੱਸਣ

ਗੱਲ ਬਹੁਤ ਪੁਰਾਣੀ ਵੀ ਨਹੀਂ। ਇਹੋ ਕਈ ਚਾਰ ਕੁ ਸਾਲ ਹੀ ਹੋਏ ਹੋਣਗੇ। ਗੁਰੂ ਨਾਨਕ ਦੇਵ ਯੂਨੀਵਰਸਿਟੀ ਕੈਂਪ ਲਾਡੋਵਾਲੀ ਰੋਡ, ਜਲੰਧਰ ਵਿੱਚ ਇੱਕ ਸਾਹਿਤਕ ਸਮਾਗਮ ਸੀ। ਉੱਥੇ ਹੀ ਮੇਰੀ ਪਹਿਲੀ ਮੁਲਾਕਾਤ ਪ੍ਰੋ. ਜਸਵੰਤ ਸਿੰਘ ਕੈਲਵੀ ਜੀ ਨਾਲ ਹੋਈ। ਜਾਣਕਾਰ ਸੱਜਣਾਂ ਨਾਲ ਹਾਏ ਹੈਲੋ ਕਰ ਕੇ ਮੈਂ ਬੈਠਣ ਲਈ ਨਜ਼ਰ ਦੌੜਾਈ। ਇੱਕ ਬੈਂਚ ਉੱਤੇ ਤਿੰਨ ਸੱਜਣ ਬੈਠੇ ਸਨ। ਉਨ੍ਹਾਂ ਵਿੱਚੋਂ ਇੱਕ ਵਾਕਫ ਸੀ। ਸੋ ਮੈਂ ਓਧਰ ਨੂੰ ਹੋ ਗਿਆ। ਜਾਣੂ ਸੱਜਣ ਨਾਲ ਹੱਥ ਮਿਲਾਇਆ ਤਾਂ ਨਾਲ ਬੈਠੇ ਸੱਜਣ ਤਪਾਕ ਨਾਲ ਬੋਲੇ, "ਆਓ ਉਸਤਾਦ ਜੀ! ਇੱਥੇ ਬੈਠ ਜਾਓ।" ਇਸ ਦੇ ਨਾਲ ਹੀ ਉਨ੍ਹਾਂ ਆਪਣੇ ਨਾਲ ਬੈਠਣ ਲਈ ਥਾਂ ਬਣਾਈ।



"ਮੇਰਾ ਨਾਮ ਜਸਵੰਤ ਸਿੰਘ ਕੈਲਵੀ ਹੈ।" ਉਨ੍ਹਾਂ ਦੱਸਿਆ। 'ਵਰਿਆਮ' ਵਿੱਚ ਸਾਡੀਆਂ ਰਚਨਾਵਾਂ ਛਪਦੀਆਂ ਸਨ ਇਸ ਲਈ ਇੱਕ ਦੂਜੇ ਦੇ ਨਾਮ ਤੋਂ ਜਾਣੂ ਸੀ। ਉਸੇ ਮਹੀਨੇ ਉਨ੍ਹਾਂ ਦੀ ਇੱਕ ਗ਼ਜ਼ਲ 'ਵਰਿਆਮ' ਵਿੱਚ ਛਪੀ ਸੀ ਤੇ ਮੈਂ ਉਨ੍ਹਾਂ ਨੂੰ ਫੋਨ ਕੀਤਾ ਸੀ। ਉਦੋਂ ਉਹ ਫ਼ਿਰੋਜ਼ਪੁਰ ਰਹਿੰਦੇ ਸਨ। ਇਸ ਅਚਾਨਕ ਹੋਈ ਮਿਲਣੀ 'ਤੇ ਅਸੀਂ ਖੁਸ਼ ਸਾਂ। ਉਸ ਤੋਂ ਬਾਅਦ ਅਕਸਰ ਫੋਨ ਉੱਤੇ ਗੱਲ ਹੁੰਦੀ ਰਹਿੰਦੀ। ਹੁਣ ਉਨ੍ਹਾਂ ਨੇ ਆਪਣੀ ਰਿਹਾਇਸ਼ ਅੰਮ੍ਰਿਤਸਰ ਕਰ ਲਈ ਹੈ। ਉਨ੍ਹਾਂ ਮੈਨੂੰ ਉੱਥੇ ਆਉਣ ਦਾ ਸੱਦਾ ਦਿੱਤਾ ਸੀ ਪਰ ਸਿਹਤ ਨਾ-ਸਾਜ਼ ਹੋਣ ਕਰ ਕੇ ਅਜੇ ਤੱਕ ਮੈਂ ਜਾ ਨਹੀਂ ਸਕਿਆ।

ਫੋਨ ਉਤੇ ਉਨ੍ਹਾਂ ਦੇ ਜੀਵਨ ਬਾਰੇ ਗੱਲਾਂ ਹੁੰਦੀਆਂ ਰਹਿੰਦੀਆਂ ਸਨ। ਇੱਕ ਦਿਨ ਮੇਰੇ ਮਨ ਵਿੱਚ ਵਿਚਾਰ ਆਇਆ ਕਿ ਕਿਉਂ ਨਾ ਅਜਿਹੀ ਮਿਹਨਤਕਸ਼ ਸਖਸ਼ੀਅਤ ਦਾ ਹੋਰ ਪਾਠਕਾਂ ਨਾਲ ਤਾਰੁਫ ਕਰਾਇਆ ਜਾਏ। ਕਿਉਂਕਿ ਪਾਠਕ ਜਿੱਥੇ ਲੇਖਕ ਦੀ ਰਚਨਾ ਪੜ੍ਹ ਕੇ ਅਨੰਦ ਲੈਂਦੇ ਹਨ, ਉੱਥੇ ਉਹ ਲੇਖਕ ਬਾਰੇ ਜਾਨਣ ਦੀ ਵੀ ਆਸ਼ਾ ਕਰਦੇ ਹਨ। ਇਸੇ ਮਕਸਦ ਨਾਲ ਮੈਂ ਉਨ੍ਹਾਂ ਬਾਰੇ ਕੁਝ ਜਾਣਕਾਰੀ ਉਨ੍ਹਾਂ ਕੋਲੋਂ ਹੀ ਹਾਸਲ ਕੀਤੀ ਹੈ ਜੋ ਪਾਠਕਾਂ ਦੀ ਨਜ਼ਰ ਕਰ ਰਿਹਾ ਹਾਂ।

ਕੈਲਵੀ ਜੀ ਦਾ ਜੱਦੀ ਪਿੰਡ ਫਾਹੇਵਾਲੀ (ਨਵਾਂ ਕੋਟ) ਤਾਂ ਪਾਕਿਸਤਾਨ ਵਿੱਚ ਰਹਿ ਗਿਆ। ਉਨ੍ਹਾਂ ਦਾ ਜਨਮ ਪਿਤਾ ਸ. ਧਰਮ ਸਿੰਘ ਦੇ ਘਰ ਮਾਤਾ ਬੀਬੀ ਗਿਆਨ ਕੌਰ ਦੇ ਉਦਰ ਤੋਂ 1 ਨਵੰਬਰ 1936 ਨੂੰ ਪਿੰਡ ਥੋਥੀਆਂ ਖੁਰਦ, ਚੱਕ ਨੰਬਰ 10, ਸ਼ੇਖੂਪੁਰਾ, ਪਾਕਿਸਤਾਨ ਵਿੱਚ ਨਾਨਕੇ ਘਰ ਹੋਇਆ। ਪਿਤਾ ਜੀ ਕਰਿਆਨੇ ਦੀ ਦੁਕਾਨ ਦੇ ਨਾਲ-ਨਾਲ ਹਿਕਮਤ ਵੀ ਕਰਦੇ ਸਨ। ਉਹ ਇੱਕ ਮਾਹਰ ਹਕੀਮ ਵਜੋਂ ਆਪਣੇ ਇਲਾਕੇ ਵਿੱਚ ਮਸ਼ਹੂਰ ਸਨ। ਗੁਜ਼ਾਰਾ ਬਹੁਤ ਸੌਖਾ ਸੀ।

ਕੈਲਵੀ ਜੀ ਜਦੋਂ ਸਕੂਲ ਜਾਣ ਜੋਗੇ ਹੋਏ ਤਾਂ ਪਿਤਾ ਜੀ ਗੁੜ ਲੈ ਕੇ ਪੁੱਤਰ ਨੂੰ ਸਕੂਲ ਦਾਖਲ ਕਰਾ ਆਏ। ਚੌਥੀ ਜਮਾਤ ਵਜ਼ੀਫੇ ਨਾਲ ਪਿੰਡ ਥੋਥੀਆਂ ਤੋਂ ਪਾਸ ਕੀਤੀ। ਪੰਜਵੀਂ ਵਿੱਚ ਦਾਖਲ ਹੋਣ ਲਈ ਉਨ੍ਹਾਂ ਨੂੰ ਪਿੰਡ ਨਵਾਂ ਕੋਟ ਦੇ ਸਕੂਲ ਜਾਣਾ ਪਿਆ। ਪੜ੍ਹਾਈ ਅਜੇ ਠੀਕ ਤਰ੍ਹਾਂ ਨਹੀਂ ਸੀ ਹੋਣ ਲੱਗੀ ਕਿ ਦੇਸ਼ ਵੰਡ ਦਾ ਰੌਲਾ ਪੈ ਗਿਆ। ਇਸ ਰੌਲੇ ਨੇ ਲੱਖਾਂ ਲੋਕਾਂ ਨੂੰ ਮੌਤ ਦਿੱਤੀ ਤੇ ਲੱਖਾਂ ਨੂੰ ਬਰਬਾਦੀ। ਕੈਲਵੀ ਪਰਵਾਰ ਵੀ ਆਪਣੀਆਂ ਜਾਨਾਂ ਲੈ ਕੇ, ਭਰੇ ਭਰਾਏ ਘਰ ਛੱਡ ਕੇ ਖਾਲੀ ਹੱਥ ਨਿਕਲ ਤੁਰੇ ਨਵੀਂ ਮੰਜਲ ਵੱਲ। ਚੂਹੜਖਾਨਾ ਸੱਚਾ ਸੌਦਾ ਕੈਂਪ ਵਿੱਚ ਆ ਕੇ ਸ਼ਰਣ ਲਈ। ਇੱਥੋਂ ਮਾਲਗੱਡੀ ਰਾਹੀ ਕਿਸੇ ਤਰ੍ਹਾਂ ਫ਼ਿਰੋਜ਼ਪੁਰ ਪਹੁੰਚੇ। ਹਰ ਪਾਸੇ ਦਹਿਸ਼ਤ ਪੱਸਰੀ ਪਈ ਸੀ। ਕੁਝ ਦਿਨ ਉੱਥੇ ਅਟਕ ਕੇ ਸਾਰਾ ਟੱਬਰ ਮੋਗਾ ਧਰਮ ਕੋਟ ਹੁੰਦਾ ਹੋਇਆ ਪਿੰਡ ਕੈਲਾ ਵਿੱਚ ਆ ਡੇਰਾ ਲਾਇਆ। ਪਿੱਛੋਂ ਏਥੇ ਹੀ ਇੱਕ ਘਰ ਮਿਲ ਗਿਆ ਰਹਿਣ ਲਈ ਤੇ ਪਿੰਡ ਨੂਰਪੁਰ ਹਕੀਮਾਂ ਵਿੱਚ 10 ਕਿੱਲੇ ਜ਼ਮੀਨ ਕੱਚੀ ਅਲਾਟ ਹੋਈ। ਪਿਤਾ ਜੀ ਨੇ ਖੇਤੀ ਦਾ ਕੰਮ ਚਾਲੂ ਕਰ ਲਿਆ ਪਰ ਟੱਬਰ ਵੱਡਾ ਹੋਣ ਕਰ ਕੇ (ਧਰਮ ਸਿੰਘ ਦੇ 6 ਪੁੱਤਰ ਤੇ 5 ਧੀਆਂ ਸਨ। ਇੱਕ ਧੀ ਵਿਆਹੀ ਹੋਈ ਸੀ ਉਹ ਵੀ ਨਾਲ ਹੀ ਸੀ) ਗੁਜ਼ਾਰਾ ਔਖਾ ਸੀ।

ਜਦੋਂ ਥੋੜ੍ਹਾ ਟਿਕ ਟਿੱਕਾ ਹੋ ਗਿਆ ਤਾਂ ਧਰਮ ਸਿੰਘ ਜੀ ਨੇ ਦੁਕਾਨ ਦੇ ਧੰਦੇ ਦੇ ਨਾਲ ਨਾਲ ਹਕੀਮੀ ਦਾ ਕੰਮ ਵੀ ਚਾਲੂ ਕਰ ਲਿਆ। ਜ਼ਿੰਦਗੀ ਦੀ ਗੱਡੀ ਹੌਲੀ-ਹੌਲੀ ਚੱਲਣ ਲੱਗ ਪਈ।

ਪਿਤਾ ਨੇ, ਪੁੱਤਰ ਨੂੰ ਧਰਮ ਕੋਟ ਵਿਖੇ ਅਰਜੁਨ ਦਾਸ ਹਾਈ ਸਕੂਲ ਵਿੱਚ ਦਾਖਲ ਕਰਾ ਦਿੱਤਾ ਤੇ ਛੋਟੇ ਬੱਚਿਆਂ ਨੂੰ ਪਿੰਡ ਕੈਲਾ ਦੇ ਸਕੂਲ ਵਿੱਚ ਪੜ੍ਹਨੇ ਪਾ ਦਿੱਤਾ। ਜਸਵੰਤ ਨੇ ਏਸੇ ਸਕੂਲ ਤੋਂ ਹੀ 1952 ਵਿੱਚ ਮੈਟ੍ਰਿਕ ਪਾਸ ਕਰ ਲਈ। ਪੜ੍ਹਨ ਦੇ ਨਾਲ-ਨਾਲ ਉਹ ਪਿਤਾ ਨਾਲ ਵੀ ਕੰਮਾਂ ਵਿੱਚ ਹੱਥ ਵਟਾ ਦਿੰਦਾ।

ਮੈਟ੍ਰਿਕ ਪਾਸ ਕਰਨ ਤੋਂ ਬਾਅਦ ਇੱਥੇ ਅਰਜੁਨ ਦਾਸ ਸਕੂਲ ਵਿੱਚ ਹੀ 25 ਰੁਪਏ ਮਹੀਨਾ ਤਨਖਾਹ ਉੱਤੇ ਮਾਸਟਰੀ ਮਿਲ ਗਈ। ਪੜ੍ਹਾਉਣ ਦੇ ਨਾਲ-ਨਾਲ ਕੈਲਵੀ ਜੀ ਨੇ ਗਿਆਨੀ ਦਾ ਕੋਰਸ ਵੀ ਸ਼ੁਰੂ ਕਰ ਲਿਆ। ਉਨ੍ਹਾਂ ਨੇ ਫਸਟ ਡਵੀਜ਼ਨ ਵਿੱਚ ਗਿਆਨੀ ਪਾਸ ਕੀਤੀ ਤੇ ਅਗੋਂ ਪ੍ਰਾਈਵੇਟ F.A. ਅੰਗਰੇਜ਼ੀ ਕਰ ਕੇ ਬੀ.ਏ. ਦੀ ਤਿਆਰੀ ਵੀ ਸ਼ੁਰੂ ਕਰ ਦਿੱਤੀ।

ਕੈਲਵੀ ਜੀ ਜਦੋਂ ਗਿਆਨੀ ਕਰ ਰਹੇ ਸਨ, ਉਨ੍ਹਾਂ ਦਾ ਸਾਹਿਤਕ ਸਫ਼ਰ ਉਦੋਂ ਹੀ ਸ਼ੁਰੂ ਹੋ ਗਿਆ ਸੀ। ਉਨ੍ਹਾਂ ਦੀਆਂ ਰਚਨਾਵਾਂ ਪੇਪਰਾਂ ਵਿੱਚ ਛਪਣ ਲੱਗ ਪਈਆਂ ਸਨ। ਬੀ.ਏ. ਉਨ੍ਹਾਂ ਨੇ 1956 ਵਿੱਚ ਪਾਸ ਕਰ ਕੇ, 1957 ਵਿੱਚ ਮੁਕਤਸਰ B.Ed. ਟ੍ਰੇਨਿੰਗ ਕਾਲਜ ਤੋਂ B.Ed. ਫਸਟ ਡਵੀਜ਼ਨ ਵਿੱਚ ਕੀਤੀ। ਉਸ ਸਮੇਂ ਕੈਲਵੀ ਜੀ ਦੀ ਨਿਯੁਕਤੀ ਰੋਹਤਕ ਜਿਲ੍ਹੇ ਵਿੱਚ ਬਤੌਰ ਮਾਸਟਰ ਐਗਰੀਕਲਚਰ ਹੋਈ। ਮਾਤਾ ਪਿਤਾ ਖੁਸ਼ ਸਨ ਕਿ ਪੁੱਤਰ ਪੜ੍ਹ ਲਿਖ ਕੇ ਨੌਕਰੀ 'ਤੇ ਲਗ ਗਿਆ ਹੈ, ਹੁਣ ਇਸ ਦੀ ਸ਼ਾਦੀ ਕਰ ਦੇਣੀ ਚਾਹੀਦੀ ਹੈ। ਉਨ੍ਹਾਂ ਨੇ ਆਪਣੇ ਸੱਜਣਾਂ ਮਿੱਤਰਾਂ ਨਾਲ ਗੱਲ ਕੀਤੀ ਤਾਂ ਕਿਸੇ ਨੇ ਸ਼ਾਹਜਹਾਨਪੁਰ ਵਿੱਚ ਰਹਿੰਦੇ ਇੱਕ ਸਿੱਖ ਪਰਵਾਰ ਦੀ ਬੇਟੀ ਦੀ ਦੱਸ ਪਾਈ। ਗੱਲ ਸਿਰੇ ਚੜ੍ਹ ਗਈ ਤਾਂ ਕੈਲਵੀ ਜੀ ਦੀ ਸ਼ਾਦੀ ਬੀਬੀ ਦਰਸ਼ਨ ਕੌਰ ਨਾਲ ਅਗਸਤ 1961 ਵਿੱਚ ਧੂਮਧਾਮ ਨਾਲ ਹੋ ਗਈ। ਕੈਲਵੀ ਜੀ ਨੇ ਆਪਣੀ ਜੀਵਨ ਸਾਥਣ ਨੂੰ ਜੇ.ਬੀ.ਟੀ. ਅਤੇ ਪ੍ਰਭਾਕਰ ਪਾਸ ਕਰਵਾਈ। ਪ੍ਰਭਾਕਰ ਕਰਨ ਪਿੱਛੋਂ ਦਰਸ਼ਨ ਕੌਰ ਨੂੰ ਹਿੰਦੀ ਅਧਿਆਪਕ ਦੀ ਨੌਕਰੀ ਮਿਲ ਗਈ। ਇਨ੍ਹਾਂ ਦੇ ਘਰ ਦੋ ਬੇਟੀਆਂ ਅਤੇ ਇੱਕ ਬੇਟੇ ਨੇ ਜਨਮ ਲਿਆ। ਬੇਟਾ ਨਵਤੇਜ ਸਿੰਘ ਅਸਟ੍ਰੇਲੀਆ ਵਿੱਚ ਮਕੈਨੀਕਲ ਇੰਜ਼ੀਨੀਅਰ ਹੈ। ਵੱਡੀ ਬੇਟੀ ਸਤਵੰਤ ਕੌਰ ਨੌਕਰੀ ਤੋਂ ਸੇਵਾ ਮੁਕਤ ਹੋ ਗਈ ਹੈ। ਛੋਟੀ ਬੇਟੀ ਡਾ. ਪ੍ਰਵੀਨ ਕੌਰ ਅੰਮ੍ਰਿਤਸਰ ਵਿੱਚ ਆਪਣਾ ਕਲੀਨਿਕ ਚਲਾ ਰਹੀ ਹੈ ਤੇ ਮਾਤਾ-ਪਿਤਾ ਦੀ ਦੇਖਭਾਲ ਕਰ ਰਹੀ ਹੈ।

ਕੈਲਵੀ ਜੀ ਦਾ ਰਚਨਾ ਸੰਸਾਰ ਕਾਫੀ ਵਿਸ਼ਾਲ ਹੈ। ਉਨ੍ਹਾਂ ਨੇ ਕਵਿਤਾ, ਗੀਤ, ਗ਼ਜ਼ਲ ਦੇ ਨਾਲ-ਨਾਲ ਵਿਅੰਗਮਈ ਕਵਿਤਾ ਅਤੇ ਵਾਰਤਕ ਲਿਖ ਕੇ ਆਪਣੇ ਪਾਠਕਾਂ ਦਾ ਦਿਲ ਮੋਹਿਆ ਹੈ। ਕੈਲਵੀ ਜੀ ਨੇ ਭ੍ਰਿਸ਼ਟਾਚਾਰ-ਵਿਭਚਾਰ ਤੇ ਅਨਾਚਾਰ ਵਿਰੁਧ ਆਪਣੀ ਅਵਾਜ਼ ਬੁਲੰਦ ਕੀਤੀ ਹੈ। ਇੱਥੇ ਉਨ੍ਹਾਂ ਦਾ ਇੱਕ ਚੌਕਾ ਹਾਜ਼ਰ ਹੈ। ਇਸ ਵਿੱਚ ਉਨ੍ਹਾਂ ਨੇ ਭਾਰਤ ਮਹਾਨ ਦੇਸ਼ ਦੇ ਮਹਾਨ ਨੇਤਾ ਦੀ ਪ੍ਰਸ਼ੰਸਾ ਕੁਝ ਇਸ ਤਰ੍ਹਾਂ ਕੀਤੀ ਹੈ।

ਮੇਰਾ ਦੇਸ਼ ਮਹਾਨ, ਮਹਾਨ ਨੇਤਾ,
ਜਿਹੜੇ ਕੱਫ਼ਨਾਂ ਵਿੱਚੋਂ ਕਮਾਈ ਕਰਦੇ।
ਟੰਗਾਂ ਖਿਚਦੇ ਜੁੰਡੇ ਪੁੱਟਦੇ ਨੇ,
ਸੰਸਦ ਵਿੱਚ ਨੇ ਪਿੱਟ ਪਿਟਾਈ ਕਰਦੇ।
ਭ੍ਰਿਸ਼ਟਾਚਾਰ ਦੇ ਖੂਹ ਵਿੱਚ ਖੁਦ ਡਿੱਗੇ,
ਵੇਖੋ! ਸਾਡੀ ਇਹ ਰਹਿਨੁਮਾਈ ਕਰਦੇ।
ਜਨਤਾ ਨਾਲ ਹਨ ਇਉਂ ਪਿਆਰ ਕਰਦੇ,
ਜਿਵੇਂ ਬੱਕਰੇ ਨਾਲ ਕਸਾਈ ਕਰਦੇ।

ਇਸੇ ਤਰ੍ਹਾਂ ਉਹ ਪੁਲੀਸ ਵਿਭਾਗ ਬਾਰੇ ਵੀ ਖ਼ੂਬਸੂਰਤ ਚੌਕਾ ਮਾਰਦੇ ਹਨ।

ਕਦਰ ਕੋਈ ਨਾ ਕਰਦਾ ਪੁਲਸੀਆਂ ਦੀ,
ਆਖਰ ਉਹ ਵੀ ਹੈਨ ਇਨਸਾਨ ਯਾਰੋ।
ਇਨ੍ਹਾਂ ਭਾਸ਼ਾ ਨੂੰ ਬੜਾ ਅਮੀਰ ਕੀਤਾ,
ਜਾਵਾਂ ਸਦਕੜੇ ਮੈਂ ਕੁਰਬਾਨ ਯਾਰੋ।
ਡਾਕਟਰੇਟ ਦਾ ਵਿਸ਼ਾ ਹੈ ਬੜਾ ਵਧੀਆ,
ਕਰੇ ਖੋਜ ਜੇ ਕੋਈ ਵਿਦਵਾਨ ਯਾਰੋ।
ਮੌਲਕ ਗਾਲ੍ਹਾਂ ਦਾ ਇਨ੍ਹਾਂ ਭੰਡਾਰ ਭਰਿਆ,
ਦੇਣ ਇਨ੍ਹਾਂ ਦੀ ਬਹੁਤ ਮਹਾਨ ਯਾਰੋ।

ਉਨ੍ਹਾਂ ਦੀ ਪਹਿਲੀ ਕਿਤਾਬ 'ਰੀਝਾਂ ਦੇ ਫੁੱਲ' ਬਾਲ ਕਵਿਤਾਵਾਂ 1972 ਫਰਵਰੀ ਵਿੱਚ ਛਪੀ ਸੀ। ਜਿਸ ਦੀਆਂ ਕਵਿਤਾਵਾਂ ਸਕੂਲੀ ਬੱਚਿਆਂ ਦੀਆਂ ਕਿਤਾਬਾਂ ਵਿੱਚ ਪੜ੍ਹੀਆ ਜਾਂਦੀਆਂ ਰਹੀਆਂ ਹਨ। ਕੈਲਵੀ ਜੀ ਦੀ ਬੋਲ ਬਾਣੀ ਵੀ ਦੂਸਰੇ ਨੂੰ ਬਹੁਤ ਪ੍ਰਭਾਵਤ ਕਰਦੀ ਹੈ। ਉਹ ਹਰ ਕਿਸੇ ਨਾਲ ਬੜੇ ਪ੍ਰੇਮ ਅਤੇ ਆਦਰ ਨਾਲ ਜੀ ਕਹਿ ਕੇ ਗੱਲ ਕਰਦੇ ਹਨ। ਉਹ ਪੜ੍ਹੇ ਲਿਖੇ ਤੇ ਹਸਾਸ ਦਿਲ ਦੇ ਮਾਲਕ ਇਨਸਾਨ ਅਤੇ ਸ਼ਾਇਰ ਹਨ। ਸ਼ਾਇਰੀ ਦੀ ਹਰ ਸ਼ਿਨਫ ਉੱਤੇ ਉਨ੍ਹਾਂ ਦੀ ਗਿਆਨ ਭਰੀ ਪਕੜ ਹੈ। ਉਹ ਉੱਚੇ ਤੇ ਸੁੱਚੇ ਜਜ਼ਬਿਆਂ ਦੇ ਸ਼ਾਇਰ ਹਨ। ਆਲੇ-ਦੁਆਲੇ ਹੋਣ ਵਾਲੀਆਂ ਬੁਰਾਈਆਂ ਨੂੰ ਉਹ ਖੁੱਲ ਕੇ ਬਿਆਨ ਕਰਦੇ ਹਨ।

ਦਿਨੇ ਜੋ ਸਾਧ ਹੁੰਦਾ ਹੈ, ਉਹ ਰਾਤੀਂ ਚੋਰ ਹੁੰਦਾ ਹੈ।
ਦਿਲਾਂ ਵਿੱਚ ਹੋਰ ਹੁੰਦਾ ਹੈ, ਲਬਾਂ ਤੇ ਹੋਰ ਹੁੰਦਾ ਹੈ।

.....................................................

ਸ਼ਕਲ ਤੋਂ ਮੋਰ ਲਗਦਾ ਹੈ, ਮਗਰ ਹੈ ਗਿਰਝ ਤੋਂ ਭੈੜਾ,
ਜੋ ਬੰਦਾ ਦਿਲ ਦਾ ਕਾਲਾ ਹੈ, ਉਹ ਆਦਮਖੋਰ ਹੁੰਦਾ ਹੈ।

.....................................................

ਲਾਰੇ ਸਵਰਗ ਦੇ ਤੂੰ ਝੂਠੇ ਨਾ ਲਾ ਐ ਪੰਡਿਤ,
ਭਰਦਾ ਨਾ ਪੇਟ ਤੇਰਾ, ਫਿਰਕੂ ਦੁਕਾਨ ਬਾਝੋਂ।

ਹੁਣ ਦੇਖੋ ਉਨ੍ਹਾਂ ਦੀ ਵਰਤਕ ਦਾ ਇਕ ਰੰਗ :–

"ਪਰ ਤੁਸਾਂ ਉਨ੍ਹਾਂ ਨੂੰ ਮੇਰੇ ਪਾਸ ਭੇਜਿਆ ਕਿਉਂ ਨਹੀਂ।"

"ਕਈ ਵੇਰ ਕਿਹਾ, ਜਾਓ ਡਾ. ਭਾਈ ਸਾਬ੍ਹ ਕੋਲੋਂ ਚੈੱਕ ਕਰਵਾ ਕੇ ਇਲਾਜ਼ ਕਰਵਾਓ, ਪਰ ਮੰਨਦੇ ਕਿਹੜਾ ਨੇ ਕਿਸੇ ਦੀ?" "ਕੀ ਕਹਿੰਦੇ ਨੇ?"

"ਕਹਿੰਦੇ ਨੇ ਮੇਰੇ ਸਿਰ ਨੂੰ ਕੀ ਹੋਇਆ? ਮੇਰੇ ਸਿਰ ਦੀ ਚਿੰਤਾ ਨਾ ਕਰੋ। ਜੇ ਚਿੰਤਾ ਕਰਨੀ ਹੈ ਤਾ ਹਿੰਦੁਸਤਾਨ ਦੇ ਸਿਰ ਦੀ ਕਰੋ।" "ਹਿੰਦੁਸਤਾਨ ਦੇ ਸਿਰ ਦੀ? ਬੜੀ ਅਜੀਬ ਗੱਲ ਏ।"

"ਅਜੀਬ ਜੇਹੀ ਅਜੀਬ! ਤੁਸੀਂ ਤਾਂ ਜਾਣਦੇ ਹੀ ਹੋ। ਇਹ ਲਿਖਾਰੀ ਤਰ੍ਹਾਂ ਦੇ ਬੰਦੇ ਹੋਏ। ਪਹਿਲਾਂ ਪ੍ਰੋਫੈਸਰੀ ਕਰਦੇ ਸਮੇਂ ਸਿਰ ਖਾਲੀ ਕਰਦੇ ਰਹੇ। ਹੁਣ ਸਾਹਿਤ ਲਿਖ-ਲਿਖ ਕੇ ਸਿਰ ਭੌਂ ਗਿਆ ਹੈ। ਮੈਂ ਬਥੇਰਾ ਸਿਰ ਪਿੱਟਦੀ ਰਹਿੰਦੀ ਹਾਂ ਕਿ ਸਵੇਰੇ ਸ਼ਾਮ ਮੰਦਰ ਜਾ ਆਇਆ ਕਰੋ ਕੁਝ ਪਾਠ ਪੂਜਾ ਕਰ ਲਿਆ ਕਰੋ। ਛੱਡੋ ਇਹ ਸਿਰ ਖਪਾਈ, ਪਰ ਇਨ੍ਹਾਂ ਦੇ ਸਿਰ ਤੇ ਜੂੰ ਨਹੀਂ ਜੇ ਸਰਕਦੀ। ਬੱਸ ਗੁਆਚੇ ਗੁਆਚੇ ਰਹਿੰਦੇ ਨੇ। ਭਾਈ ਸਾਬ੍ਹ ਮੇਰੇ ਤਾਂ ਆਪ ਪਿੜ ਪੱਲੇ ਕੁਝ ਨਹੀਂ ਪੈਂਦਾ। ਭਲਾ ਹਿੰਦੋਸਤਾਨ ਦਾ ਸਿਰ ਕਿਹੜਾ ਹੋਇਆ? ਤੇ ਉਸ ਦੇ ਵਿੱਚ ਕਿਹੜੀਆਂ ਜੂਆਂ ਪਈਆਂ ਹੋਈਆਂ ਹਨ?"

"ਕਿਤੇ ਕਸ਼ਮੀਰ ਦੀ ਗੱਲ ਨਾ ਕਰਦੇ ਹੋਣ। ਉਹ ਵੀ ਤਾਂ ਸਿਰਦਰਦੀ ਦਾ ਕਾਰਣ ਬਣਿਆ ਹੋਇਆ।"

ਕੈਲਵੀ ਜੀ ਨੇ 1964 ਵਿੱਚ ਪੰਜਾਬ ਯੂਨੀਵਰਸਿਟੀ ਵਿੱਚੋਂ ਸੈਕਿੰਡ ਰਹਿ ਕੇ ਐੱਮ.ਏ. ਪੰਜਾਬੀ ਪਾਸ ਕੀਤੀ। ਫਿਰ ਐੱਮ.ਏ. ਇੰਗਲਿਸ਼ ਵੀ ਸੈਕਿੰਡ ਰਹਿ ਕੇ ਅਤੇ ਉਸ ਤੋਂ ਬਾਅਦ 1975 ਵਿੱਚ ਐੱਮ.ਐੱਡ. ਫਸਟ ਰਹਿ ਕੇ ਪਾਸ ਕੀਤੀਆਂ।

ਕੈਲਵੀ ਜੀ ਬਹੁਤ ਥਾਵਾਂ ਤੇ ਅਧਿਆਪਕ, ਮੁੱਖ ਅਧਿਆਪਕ, ਗਿਆਨੀ ਮਾਸਟਰ, ਲੈਕਚਰਰ, ਪ੍ਰਿੰਸੀਪਲ ਇਨ ਸਰਵਿਸ ਟ੍ਰੇਨਿੰਗ ਸੈਂਟਰ ਫਿਰੋਜ਼ਪੁਰ, ਪ੍ਰਾਜੈਕਟ ਅਫਸਰ ਬਠਿੰਡਾ, ਫਰੀਦਕੋਟ, ਫ਼ਿਰੋਜ਼ਪੁਰ, ਅੰਮ੍ਰਿਤਸਰ ਰਹੇ। ਬਾਬਾ ਫਰੀਦ ਪਬਲਿਕ ਸਕੂਲ ਫਰੀਦਕੋਟ ਵਿੱਚ ਬਤੌਰ ਪ੍ਰਿੰਸੀਪਲ ਸੇਵਾ ਕੀਤੀ। ਕੁਲ ਮਿਲਾ ਕੇ 40 ਸਾਲ ਸਿੱਖਿਆ ਦਾਤਾ ਦਾ ਫਰਜ਼ ਨਿਭਾਇਆ। ਇਸ ਦੇ ਨਾਲ-ਨਾਲ ਲੇਖਨ ਦਾ ਕਾਰਜ ਵੀ ਚਲਦਾ ਰਿਹਾ।

ਕੈਲਵੀ ਜੀ ਦੀ ਸਖਸ਼ੀਅਤ ਬਹੁਤ ਪ੍ਰਭਾਵਸ਼ਾਲੀ ਹੈ। ਉਨ੍ਹਾਂ ਦਾ ਕੱਦ 5 ਫੁੱਟ 7 ਇੰਚ ਹੈ ਤੇ ਚੌੜਾ ਮੱਥਾ, ਜਲਾਲ ਭਰਿਆ ਚਿਹਰਾ ਰੋਹਬਦਾਰ ਹੈ। ਹਲਕੀ ਫਿਕਸੋ ਲਾ ਕੇ ਸਵਾਰ ਕੇ ਬੰਨੀ ਦਾਹੜੀ ਅਤੇ ਸਲੀਕੇ ਨਾਲ ਬੱਝੀ ਦਸਤਾਰ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਹੋਰ ਵੀ ਚਾਰ ਚੰਦ ਲਾਉਂਦੀ ਹੈ। ਅੱਖਾਂ ਵਿੱਚ ਜ਼ਿੰਦਗੀ ਦੇ ਉਜਾਲੇ ਦੀ ਚਮਕ ਸਾਫ ਦਿਸਦੀ ਹੈ। ਗੱਲ ਬਾਤ ਵਿੱਚ ਪੜ੍ਹੇ ਲਿਖੇ ਹੋਣ ਦਾ ਅਧਿਆਪਕੀ ਸਲੀਕਾ ਹੈ। ਗੱਲ ਬਾਤ ਵਿੱਚ ਤਹਿਜੀਬ ਦੇ ਰੰਗ ਭਰੇ ਹੁੰਦੇ ਹਨ। ਜੀ ਤੋਂ ਬਿਨਾਂ ਉਹ ਗੱਲ ਨਹੀਂ ਕਰਦੇ। ਉਨ੍ਹਾਂ ਦਾ ਛਪ ਚੁੱਕਾ ਸਾਹਿਤ ਕੁਝ ਇਸ ਤਰ੍ਹਾਂ ਹੈ।

**ਬਾਲ ਸਾਹਿਤ**:- 1. ਰੀਝਾਂ ਦੇ ਫੁੱਲ 2. ਧੁੱਪ ਤੇ ਤਾਰੇ। ਇਨ੍ਹਾਂ ਦੋਨਾਂ ਕਿਤਾਬਾਂ ਨੂੰ ਪੰਜਾਬ ਸਿੱਖਿਆ ਬੋਰਡ ਵੱਲੋਂ 1981 ਅਤੇ 1983 ਵਿੱਚ ਇਨਾਮ ਮਿਲੇ। 3. ਇੱਕ ਟੋਟਾ ਸੂਰਜ ਦਾ, 4. ਚੂਹਾ ਨਗਰ ਵਿੱਚ ਇਨਕਲਾਬ, 5. ਮਹਿਕਾਂ ਦੇ ਤਰਾਨੇ (ਕਵਿਤਾ)

ਕੁਝ ਕਿਤਾਬਾਂ ਸਿੱਖਿਆ ਬੋਰਡ ਦੀਆਂ ਚੌਥੀ, ਛੇਵੀਂ, ਸੱਤਵੀਂ ਅਤੇ ਅੱਠਵੀਂ ਜਮਾਤ ਦੀਆਂ ਕਿਤਾਬਾਂ ਵਿੱਚ ਸ਼ਾਮਲ ਰਹੀਆਂ ਹਨ। ਇਸ ਦੇ ਨਾਲ ਹੀ ਦਿੱਲੀ N.C.R.T. ਦੀ ਚੌਥੀ ਕਲਾਸ ਦੀ ਕਿਤਾਬ ਵਿੱਚ ਕੁਝ ਰਚਨਾਵਾਂ ਸ਼ਾਮਲ ਰਹੀਆਂ ਹਨ।

**ਕਾਵਿ ਸੰਗ੍ਰਹਿ**:- ਵਿਸ਼ਵਾਸ ਦੀ ਤੰਦ, ਚੁੱਪ ਦੇ ਅਰਥ।

**ਗ਼ਜ਼ਲ ਸੰਗ੍ਰਹਿ**:- ਰੁੱਤ ਭਿੱਜੀ ਚਾਂਦਨੀ, ਛੌਂਤ ਤੇ ਖਿਲਰੀ ਧੁੱਪ, ਸ਼ਬਦ ਤੇ ਸ਼ਸਤਰ।

**ਹਾਸ ਵਿਅੰਗ ਵਾਰਤਕ**:- 1. ਮੂਰਖਸਤਾਨ ਜ਼ਿੰਦਾਬਾਦ, 2. ਸਿੰਗਾਂ ਵਾਲੇ ਗਧੇ, 3. ਆਂਡਾ ਤੇ ਕਿਤਾਬ, 4. ਵਿਅੰਗ ਵਿਨੋਦੀ ਚੌਕੇ

**ਸੰਪਾਦਨ**

1. ਆਸਾਂ ਰਾਂਗਲੀਆਂ (ਮਲੋਟ ਸਾਹਿਤ ਸਭਾ ਵੱਲੋਂ)
2. ਅਸੀਂ ਜੀਉਂਦੇ ਅਸੀਂ ਜਾਗਦੇ (ਤਲਵੰਡੀ ਭਾਈ ਸਾਹਿਤ ਸਭਾ ਵੱਲੋਂ)
3. ਵਹਿਣ ਪਏ ਦਰਿਆ (ਤਲਵੰਡੀ ਭਾਈ ਸਾਹਿਤ ਸਭਾ ਵੱਲੋਂ)

**ਰੂ-ਬ-ਰੂ**:- ਦੋ ਦਰਜਨ ਤੋਂ ਵੱਧ ਸਭਾਵਾਂ ਨੇ ਰੂ-ਬ-ਰੂ ਕੀਤਾ।

ਪੰਜਾਬੀ ਸੱਥ ਲਾਂਬੜਾ, ਨੈਸ਼ਨਲ ਬੁੱਕ ਟ੍ਰਸਟ ਆਫ ਇੰਡੀਆ ਦਿੱਲੀ, ਹਾਸ ਵਿਅੰਗ ਅਕਾਦਮੀ ਮੋਗਾ ਅਤੇ ਹੋਰ ਕਈ ਉੱਘੀਆਂ ਸੰਸਥਾਵਾਂ ਵੱਲੋਂ ਛਾਪੀਆਂ ਗਈਆਂ ਪੁਸਤਕਾਂ ਵਿੱਚ 60-70 ਰਚਨਾਵਾਂ ਸ਼ਾਮਲ ਹਨ।

**ਸਨਮਾਨ**

1. ਡਾ. ਗੁਰਦਿਆਲ ਸਿੰਘ ਫੁੱਲ ਅਵਾਰਡ 2008, ਲੋਕ ਮੰਚ ਅੰਮ੍ਰਿਤਸਰ ਵੱਲੋਂ ਦਿੱਤਾ ਗਿਆ।
2. ਜਸਟਿਸ ਬਲਵੰਤ ਰਾਏ ਮੈਮੋਰੀਅਲ ਅਵਾਰਡ 2010, ਸਾਹਿਤ ਸਭਾ ਬਾਘਾ ਪੁਰਾਣਾ ਵੱਲੋਂ ਦਿੱਤਾ ਗਿਆ।
3. ਸ਼ਹੀਦ ਸੇਵਾ ਸਿੰਘ ਸੁਸਾਇਟੀ ਲੁਧਿਆਣਾ ਵੱਲੋਂ, ਸਾਹਿਤ ਅਤੇ ਸਿੱਖਿਆ ਲਈ ਦੋ ਅਵਾਰਡ।
4. ਸਾਹਿਤ ਸਭਾ ਤਲਵੰਡੀ ਭਾਈ ਵੱਲੋਂ 2014 ਦਾ ਗ਼ਜ਼ਲ ਵਾਸਤੇ ਅਵਾਰਡ।
5. ਭਾਈ ਦਿੱਤ ਸਿੰਘ ਇੰਟਰਨੈਸ਼ਨਲ ਸੁਸਾਇਟੀ ਚੰਡੀਗੜ੍ਹ ਵੱਲੋਂ 'ਫਖਰ-ਏ-ਕੌਮ' ਭਾਈ ਦਿੱਤ ਸਿੰਘ ਅਵਾਰਡ 2016
6. ਪਿਆਰਾ ਸਿੰਘ ਦਾਤਾ ਅਡਾਰਡ 2012, ਹਾਸ ਵਿਅੰਗ ਅਕਾਦਮੀ, ਮੋਗਾ ਦੇ ਸਹਿਯੋਗ ਨਾਲ।
7. ਸਵਰਗੀ ਰਣਜੀਤ ਸਿੰਘ 'ਖੜਗ' ਪੰਜਵਾਂ ਸ਼੍ਰੋਮਣੀ ਕਵੀ ਅਵਾਰਡ 2018

ਭਾਸ਼ਾ ਵਿਭਾਗ ਦੇ ਮੁਕਾਬਲੇ ਵਿੱਚ ਲੇਖ 'ਪੁਸਤਕ ਰਿਲੀਜ ਸਮਾਗਮ' ਨੂੰ ਪਹਿਲਾ ਇਨਾਮ। ਮੂਰਖਸਤਾਨ ਜਿੰਦਾਬਾਦ ਨੂੰ ਤੀਸਰਾ ਇਨਾਮ ਮਿਲਿਆ।

ਸਾਹਿਤ ਅਕਾਦਮੀ ਲੁਧਿਆਣਾ, ਹਾਸ ਵਿਅੰਗ ਅਕਾਦਮੀ ਮੋਗਾ ਅਤੇ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਆਪ ਜੀਵਨ ਮੈਂਬਰ ਹਨ।

ਹੁਸੈਨੀ ਵਾਲਾ ਪੰਜਾਬੀ ਸੱਥ ਦੇ ਮੁੱਖ ਸੇਵਾਦਾਰ ਹਨ।

ਅੱਜ ਕੱਲ੍ਹ ਟਿਕਾਣਾ ਰਣਜੀਤ ਐਵੇਨਿਉ, ਅੰਮ੍ਰਿਤਸਰ ਵਿੱਚ ਹੈ। ਲੇਖਨ ਕਾਰਜ ਜਾਰੀ ਹੈ।

ਹੁਣੇ-ਹੁਣੇ ਪਤਾ ਲੱਗਾ ਹੈ ਕਿ ਕੈਲਵੀ ਜੀ ਨੂੰ ਇੱਕ ਉੱਘੀ ਸਾਹਿਤਕ ਸੰਸਥਾ ਵੱਲੋਂ ਅਪ੍ਰੈਲ 2023 ਨੂੰ ਖਾਲਸਾ ਕਾਲਜ ਅੰਮ੍ਰਿਤਸਰ ਵਿੱਚ ਪ੍ਰੋ. ਮੋਹਨ ਸਿੰਘ ਕਾਵਿ ਰਚਨਾ ਅਵਾਰਡ ਨਾਲ ਸਨਮਾਨਿਤ ਕੀਤਾ ਗਿਆ। ਮੇਰੇ ਵੱਲੋਂ ਬਹੁਤ-ਬਹੁਤ ਮੁਬਾਰਕਾਂ।

ਸੰਪਰਕ: 6284240676

# ਗ਼ਜ਼ਲ

-ਪ੍ਰੋ: ਜਸਵੰਤ ਸਿੰਘ ਕੈਲਵੀ

**ਬਹਿਰ**

ਨਾਲ ਅਸਾਡੇ ਪਾ ਕੇ ਯਾਰੀ
ਸਭ ਨੇ ਲੁੱਟਿਆ ਵਾਰੋ ਵਾਰੀ।
ਸਾਡਾ ਦਿਲ ਤਾਂ ਕੋਮਲ ਰੁੱਖ ਸੀ
ਕੋਮਲ ਰੁੱਖ ਤੇ ਫੇਰੀ ਆਰੀ।
ਸਾਡਾ ਵਾਅਦਾ ਸੱਚਾ, ਐਪਰ
ਤੇਰਾ, ਲੱਗਦਾ ਏ ਸਰਕਾਰੀ!
ਲੰਘੀ ਰਾਤ ਉਡੀਕਾਂ ਅੰਦਰ
ਸੱਜਣਾ! ਤੱਕ ਲੈ ਖੁਲ੍ਹੀ ਬਾਰੀ।
ਉਹ ਧਰਤੀ ਹੈ ਸੂਰਜ ਦਾ ਟੋਟਾ
ਜਿੱਥੇ ਪੂਜੀ ਜਾਵੇ ਨਾਰੀ।
ਕੋਲ਼ ਨਹੀਂ ਰੰਗ ਇੱਕ ਵੀ ਮੇਰੇ
ਕੀ ਕਰਨੀ ਮੈਂ ਫਿਰ ਪਿਚਕਾਰੀ?
ਮੌਤ, ਕਦੇ ਨਾ ਭੁੱਲਦੀ ਚੇਤਾ
ਚੇਤੇ ਰੱਖਦੀ ਸਭ ਦੀ ਵਾਰੀ!
ਜਿਸ ਨੇ ਮੈਨੂੰ ਜੀਵਨ ਦਿੱਤਾ
ਜਾਵਾਂ ਉਸ ਤੋਂ ਮੈਂ ਬਲਿਹਾਰੀ।
ਵਿੱਚ ਹਨੇਰੇ ਟੋਲ ਰਹੇ ਹਾਂ
ਕਿੱਥੇ ਸਾਡੀ ਏ ਸਿਰਦਾਰੀ?
ਪੈਦਾ ਕਰਦੇ ਆਪੇ ਵਿੱਚੋਂ
ਫੁੱਲ ਨਹੀਂ ਮੰਗਦੇ ਮਹਿਕ ਉਧਾਰੀ।
ਆਖੇ ਲੱਗੋ 'ਜਸ' ਦੇ ਯਾਰੋ!
ਸਾਂਭੋ ਵਿਰਸੇ ਦੀ ਫੁਲਕਾਰੀ!

ਸੰਪਰਕ: 9878381474

## ਵਰਿਆਮ ਨੂੰ ਸਹਾਇਤਾ

-ਸੰਤ ਬਲਦੇਵ ਸਿੰਘ ਜੀ ਗਾਜਿਆਬਾਦ ਦੇ ਭੋਗ ਸਮੇਂ, ਪਰਵਾਰ ਵੱਲੋਂ -1000 ਰੁਪਏ
- ਸੰਤ ਸਾਧਾ ਸਿੰਘ ਜੀ, ਪ੍ਰਧਾਨ ਦਿੱਲੀ - 500 ਰੁਪਏ



# ਦਸਤਾਰਧਾਰੀ ਜਾਂਬਾਜ਼

ਡਾ. ਹਰਸ਼ਿੰਦਰ ਕੌਰ,ਐੱਮ.ਡੀ.

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘ ਸਜਾ ਕੇ ਜੋ ਸਰੀਰਾਂ ਅੰਦਰ ਰੂਹ ਫੂਕੀ ਸੀ, ਉਸ ਨੇ ਕਿਵੇਂ ਦੇ ਜਾਂਬਾਜ਼ ਪੈਦਾ ਕੀਤੇ, ਉਨ੍ਹਾਂ ਵਿੱਚੋਂ ਹੀ ਕੁੱਝ ਦਾ ਜ਼ਿਕਰ ਕਰਨ ਲੱਗੀ ਹਾਂ।

ਸਭ ਤੋਂ ਔਖਾ ਉਹ ਸਮਾਂ ਹੁੰਦਾ ਹੈ ਜਦੋਂ ਸਾਹਮਣੇ ਮੌਤ ਵੇਖ ਕੇ ਵੀ ਆਪਣੇ ਲਈ ਨਹੀਂ, ਬਲਕਿ ਹੋਰਨਾਂ ਦੀ ਰਾਖੀ ਕਰਦਿਆਂ ਆਪ ਹੀ ਅਗਾਂਹ ਹੋ ਕੇ ਭਰ ਜਵਾਨੀ ਵਿਚ ਮੌਤ ਨੂੰ ਲਾੜੀ ਦੇ ਤੁਲ ਮੰਨ ਕੇ ਹਸਦਿਆਂ ਕੁਰਬਾਨ ਹੋ ਜਾਣਾ। ਆਪਣੇ ਜੰਮਣ ਵਾਲਿਆਂ, ਜੀਵਨ ਸਾਥਣ, ਗੋਦ ਵਿਚ ਪੈ ਕੇ ਕਿਲਕਾਰੀ ਮਾਰਨ ਨੂੰ ਤਰਸਦਾ ਬਾਲ ਅਤੇ ਅੱਗੇ ਆਉਣ ਵਾਲੇ ਖੁਸ਼ਨੁਮਾ ਪਲਾਂ ਨੂੰ ਕੁਰਬਾਨ ਕਰਕੇ ਸਿਰਫ਼ ਦੇਸ ਦਾ ਮਾਣ ਵਧਾਉਣ ਲਈ ਜਿਨ੍ਹਾਂ ਨੇ ਇੱਕ ਹੁੰਦਿਆਂ ਵੀ ਸਵਾ ਲੱਖ ਨਾਲ ਲੜ ਕੇ ਦਸਤਾਰ ਨਾਲ ਮਿਲੀ ਰੂਹਾਨੀ ਤਾਕਤ ਨੂੰ ਦੁਨੀਆ ਸਾਹਮਣੇ ਦਰਸਾਇਆ, ਉਸ ਤਰ੍ਹਾਂ ਦੀ ਮਿਸਾਲ ਦੁਨੀਆ ਦੇ ਹੋਰ ਹਿੱਸਿਆਂ ਵਿਚ ਹਾਲੇ ਤੱਕ ਦਿਸੀ ਨਹੀਂ।

ਜੈਸਲਮੇਰ ਦੇ ਫੌਜੀ ਇਲਾਕੇ ਵਿਚ ਰੋਜ਼ ਸ਼ਾਮ ਨੂੰ ਇੱਕ ਫਿਲਮ ਵਿਖਾਈ ਜਾਂਦੀ ਹੈ ਜਿਸ ਵਿਚ ਉਸ ਥਾਂ ਉੱਤੇ 23 ਪੰਜਾਬ ਰੈਜਮੈਂਟ ਵੱਲੋਂ ਵਿਖਾਈ ਲਾਮਿਸਾਲ ਵੀਰਤਾ ਦੀ ਕਹਾਣੀ ਦੁਹਰਾਈ ਜਾਂਦੀ ਹੈ। ਬੜੇ ਫ਼ਖ਼ਰ ਨਾਲ ਅਨੇਕ ਵਾਰ ਇੱਕ-ਇੱਕ ਦਸਤਾਰਧਾਰੀ ਜਾਂਬਾਜ਼ ਵੱਲੋਂ ਗੱਜ ਕੇ ਬੁਲਾਏ ਫਤਿਹ ਦੇ ਜੈਕਾਰੇ ਨੂੰ ਗਗਨ ਚੁੰਬੀ ਆਵਾਜ਼ ਨਾਲ ਚੁਫ਼ੇਰੇ ਰੌਸ਼ਨੀਆਂ ਹੇਠ ਟੈਂਕਾਂ ਤੇ ਤੋਪਾਂ ਦੇ ਗੋਲਿਆਂ ਵਿਚ ਸੁਣਾਇਆ ਜਾਂਦਾ ਹੈ। ਮਹਾਵੀਰ ਚੱਕਰ ਵਿਜੇਤਾ ਬ੍ਰਿਗੇਡੀਅਰ ਕੁਲਦੀਪ ਸਿੰਘ ਚਾਂਦਪੁਰੀ ਦੀ ਸ਼ੇਰ ਵਰਗੀ ਦਹਾੜ ਜਦੋਂ ਸੁਣਦੀ ਹੈ ਤਾਂ ਹਰ ਵੇਖਣ ਵਾਲੇ ਦੇ ਸਰੀਰ ਅੰਦਰਲਾ ਲਹੂ ਉਬਾਲੇ ਖਾਣ ਲੱਗ ਪੈਂਦਾ ਹੈ।

ਜਿਉਂ ਹੀ ਲਾਈਟ ਐਂਡ ਸਾਊਂਡ ਫਿਲਮ ਵਿਚ ਆਰ ਜਾਂ ਪਾਰ ਦੀ ਜੰਗ ਵਿੱਢਣ ਤੋਂ ਪਹਿਲਾਂ ਖਾਲਸਾ ਝੰਡਾ ਸਕਰੀਨ ਉੱਤੇ ਵਿਖਾ ਕੇ, ਫਿਰ ਖੰਡਾ ਲਹਿਰਾ ਕੇ, ਗੱਜ ਕੇ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦੇ ਨਾਲ 'ਜੈ ਹਿੰਦ' ਕਹਿੰਦਿਆਂ ਦਸਤਾਰਧਾਰੀ ਛਾਲਾਂ ਮਾਰਦਿਆਂ ਅਗਾਂਹ ਤੁਰਦੇ ਵਿਖਾਉਂਦੇ ਹਨ ਤਾਂ ਹਰ ਵੇਖਣ ਵਾਲਾ ਜਾਤ-ਪਾਤ, ਧਰਮ ਭੁਲਾ ਕੇ ਫਤਿਹ ਦੇ ਜੈਕਾਰੇ ਦੇ ਨਾਲ ਹੀ ਸਤਿ ਸ੍ਰੀ ਅਕਾਲ ਅਤੇ ਜੈ ਹਿੰਦ ਬੁਲਾਉਂਦਾ ਦਿਸਦਾ ਹੈ। ਜਿਸ ਬਹਾਦਰੀ ਨਾਲ ਸਿੱਖ ਫੌਜੀਆਂ ਵੱਲੋਂ ਪਾਕਿਸਤਾਨੀ ਟੈਂਕਾਂ ਉੱਤੇ ਹੱਲਾ ਬੋਲਦਿਆਂ ਵਿਖਾਇਆ ਜਾਂਦਾ ਹੈ, ਹਰ ਕਿਸੇ ਦਾ ਮਾਣ ਨਾਲ ਸਿਰ ਉੱਚਾ ਹੋ ਜਾਂਦਾ ਹੈ। ਸਿੱਖ ਫੌਜੀ ਨੂੰ ਸ਼ਹੀਦ ਹੁੰਦਿਆਂ ਵੇਖ ਇੱਕ ਵੀ ਜਣਾ ਹੰਝੂ ਕੇਰਨ ਤੋਂ ਬਿਨਾਂ ਨਹੀਂ ਰਹਿੰਦਾ। ਜਿਉਂ ਹੀ 'ਦੇਹ ਸ਼ਿਵਾ' ਉਚਾਰਿਆ ਜਾਂਦਾ ਹੈ, ਉੱਥੇ ਸਭ ਖੜ੍ਹੇ ਹੋ ਕੇ ਮਹਾ ਵੀਰ ਚੱਕਰ ਵਿਜੇਤਾ ਬ੍ਰਿਗੇਡੀਅਰ ਕੁਲਦੀਪ ਸਿੰਘ ਚਾਂਦਪੁਰੀ ਜੀ ਦੀ ਜਿਉਂਦੀ ਜਾਗਦੀ ਤਸਵੀਰ ਤੇ ਚਿਹਰੇ ਦੇ ਜਲੌਅ ਨੂੰ ਵੇਖ ਸਲਾਮ ਕਰਨ ਲਈ ਮਜਬੂਰ ਹੋ ਜਾਂਦੇ ਹਨ।

ਮੇਰੇ ਪਤੀ ਡਾ. ਗੁਰਪਾਲ ਸਿੰਘ ਦੇ ਸਿਰ ਸਜੀ ਦਸਤਾਰ ਵੇਖ ਹਰ ਫੌਜੀ ਨੇ ਸੈਲੂਟ ਕਰ ਕੇ ਇੱਜ਼ਤ ਦਿੰਦਿਆਂ ਇਹੀ ਕਿਹਾ- "ਆਜ ਜੈਸਲਮੇਰ ਅਗਰ ਭਾਰਤ ਕਾ ਹਿੱਸਾ ਹੈ ਤੋ ਸਿਰਫ਼ ਏਕ ਬੱਬਰ ਸ਼ੇਰ ਕੁਲਦੀਪ ਚਾਂਦਪੁਰੀ ਜੀ ਕੇ ਕਾਰਨ ਹੀ ਹੈ। ਹਰ ਸਿੱਖ ਭਾਈ ਕੋ ਹਮਾਰਾ ਸਲਾਮ ਹੈ। ਉਨਕੇ ਜਜ਼ਬੇ ਕੋ ਸਲਾਮ ਹੈ।"

23 ਪੰਜਾਬ ਰੈਜਮੈਂਟ ਦੇ ਉਂਗਲਾਂ ਉੱਤੇ ਗਿਣੇ ਜਾਣ ਵਾਲੇ 120 ਫੌਜੀਆਂ ਨੂੰ ਜਿਸ ਬਹਾਦਰੀ ਨਾਲ ਚਾਂਦਪੁਰੀ ਜੀ ਨੇ 5 ਅਤੇ 6 ਦਸੰਬਰ 1971 ਨੂੰ 20,000 ਪਾਕਿਸਤਾਨੀ ਫੌਜੀਆਂ, ਟੈਂਕਾਂ, ਤੋਪਾਂ ਦੇ ਸਾਹਮਣੇ ਜੂਝਣ ਲਈ ਟਿਕਾਈ ਰੱਖਿਆ, ਉਹ ਜੰਗ ਅੱਜ ਬ੍ਰਿਟੇਨ ਵਿਖੇ ਇਕ ਮਿਸਾਲੀ ਜੰਗ ਵਜੋਂ ਫੌਜੀਆਂ ਲਈ ਸਿਖਲਾਈ ਦਾ ਹਿੱਸਾ ਬਣਾ ਦਿੱਤਾ ਗਿਆ ਹੈ। ਸਭ ਮੰਨਦੇ ਹਨ ਕਿ ਬੋਲੇ ਸੋ ਨਿਹਾਲ ਦੇ ਜੈਕਾਰੇ ਏਨੇ ਬੁਲੰਦ ਸਨ ਕਿ ਪਾਕਿਸਤਾਨੀ ਫੌਜੀਆਂ ਨੂੰ ਭੁਲੇਖਾ ਪੈ ਗਿਆ ਸੀ ਕਿ ਲੌਂਗੇਵਾਲ ਦੀ ਨਿੱਕੀ ਜਿਹੀ ਪੋਸਟ ਉੱਤੇ ਸ਼ੌਰੇ 50,000 ਦੀ ਫੌਜ ਖੜ੍ਹੀ ਹੋਈ ਹੈ।

ਏਨੀ ਫੌਜ ਨਾਲ ਜੂਝਦਿਆਂ ਸਿਰਫ਼ ਦੋ ਸ਼ਹੀਦੀਆਂ ਹੋਣੀਆਂ ਤੇ ਦੁਸ਼ਮਨ ਫੌਜੀਆਂ ਅਤੇ ਉਨ੍ਹਾਂ ਦੇ ਟੈਂਕਾਂ ਨੂੰ ਨੇਸਤਾ ਨਾਬੂਤ ਕਰ ਦੇਣਾ ਕੋਈ ਖਾਲਾ ਜੀ ਦਾ ਘਰ ਨਹੀਂ ਸੀ।

ਕੌਣ ਭੁਲਾ ਸਕਦਾ ਹੈ ਲੈਫ. ਜਨਰਲ ਬਿਕਰਮ ਸਿੰਘ ਜੀ ਨੂੰ! ਸੰਨ 1933 ਵਿਚ ਫੌਜ ਵਿਚ ਭਰਤੀ ਹੋਏ ਬਿਕਰਮ ਸਿੰਘ ਜੀ

ਨੂੰ ਅੱਜ ਤਾਈਂ ਚੀਨੀ ਭੁਲਾ ਨਹੀਂ ਸਕੇ ਅਤੇ ਹੁਣ ਤੱਕ "ਡਰੈਗਨ ਕਿੱਲਰ" ਵਜੋਂ ਹੀ ਯਾਦ ਕਰਦੇ ਹਨ। ਸੰਨ 1962 ਵਿਚ ਲੱਦਾਖ ਵਿਚ ਚੀਨੀ ਫੌਜੀਆਂ ਨੂੰ ਜਿਸ ਢੰਗ ਨਾਲ ਵੱਢਿਆ ਤੇ ਦਹਿਸ਼ਤ ਫੈਲਾਈ, ਚੀਨੀ ਫੌਜੀ ਦਸਤਾਰ ਵੇਖਦਿਆਂ ਪਿਛਾਂਹ ਭੱਜਣ ਲੱਗ ਪਏ ਸਨ।

ਲੱਦਾਖ ਦੇ ਬੋਧੀਆਂ ਨੇ ਅਜਿਹੀ ਬਹਾਦਰੀ ਬਾਰੇ ਕਦੇ ਸੁਣਿਆ ਵੇਖਿਆ ਹੀ ਨਹੀਂ ਸੀ। ਉਨ੍ਹਾਂ ਨੂੰ 'ਸਿੰਘ' ਦੀ ਤਾਕਤ ਦਾ ਅੰਦਾਜ਼ਾ ਹੀ ਨਹੀਂ ਸੀ। ਇਹੀ ਕਾਰਨ ਹੈ ਕਿ ਉੱਥੇ ਵੱਸਦਾ ਹਰ 'ਲਾਮਾ' ਆਪਣੇ ਗੋਂਪੇ ਵਿਚ ਅਤੇ ਬੁੱਧ ਮੋਨੈਸਟਰੀਆਂ ਵਿਚ ਲੈਫ. ਜਨਰਲ ਬਿਕਰਮ ਸਿੰਘ ਨੂੰ ਹੀਰੋ ਵਜੋਂ ਯਾਦ ਰੱਖਣ ਵਾਸਤੇ ਨਾ ਸਿਰਫ਼ ਯਾਦਗਾਰ ਬਣਾ ਕੇ ਬੈਠਾ ਹੈ ਬਲਕਿ ਲੋਕ ਗੀਤਾਂ ਦਾ ਹਿੱਸਾ ਬਣਾ ਕੇ ਅਮਰ ਕਰ ਚੁੱਕਿਆ ਹੈ। ਜੰਮੂ ਵਿਚ ਇੱਕ ਚੌਂਕ ਦਾ ਨਾਂ ਹੀ ਬਿਕਰਮ ਸਿੰਘ ਉੱਤੇ ਰੱਖਿਆ ਗਿਆ ਹੈ ਅਤੇ ਉੱਥੇ ਉਨ੍ਹਾਂ ਦਾ ਬੁੱਤ ਸੁਸ਼ੋਭਿਤ ਹੈ।

ਪੰਜਾਬ ਦੇ ਫ਼ਰੀਦਕੋਟ ਦਾ ਨਾਯਾਬ ਹੀਰਾ ਮਹਾਵੀਰ ਚੱਕਰ ਵਿਜੇਤਾ ਬ੍ਰਿਗੇਡੀਅਰ ਸੰਤ ਸਿੰਘ ਭਾਰਤ ਦੀ ਫੌਜ ਦੇ ਚਮਕਦੇ ਸਿਤਾਰਿਆਂ ਦੀ ਸਿਖਰਲੀ ਕਤਾਰ ਵਿਚ ਸ਼ਾਮਲ ਕੀਤਾ ਗਿਆ ਹੈ। ਕਮਾਲ ਦੀ ਗੱਲ ਤਾਂ ਇਹ ਹੈ ਕਿ ਦੁਸ਼ਮਨਾਂ ਦੇ ਛੱਕੇ ਛੁਡਾਉਣ ਵਾਲਾ ਇਹ ਹੀਰਾ ਅੱਜ ਤੱਕ "ਸੰਤ ਸਿਪਾਹੀ" ਵਜੋਂ ਹੀ ਯਾਦ ਕੀਤਾ ਜਾਂਦਾ ਹੈ। ਸਿੱਖੀ ਦੇ ਸਿਧਾਂਤਾਂ ਨੂੰ ਪ੍ਰਣਾਇਆ ਇਹ ਹੀਰਾ ਸਵਾ ਲੱਖ ਨਾਲ ਲੜ ਜਾਣ ਵਾਲਾ ਮੰਨਿਆ ਜਾ ਚੁੱਕਿਆ ਹੈ। ਸ਼ਾਂਤ ਸੁਭਾਅ ਅਤੇ ਹਰ ਕਿਸੇ ਨੂੰ ਖਿੜੇ ਮੱਥੇ ਮਿਲਣ ਵਾਲਾ ਇਹ ਜਾਂਬਾਜ਼ ਇੱਕ ਨਹੀਂ ਦੋ ਦੋ ਜੰਗਾਂ ਵਿਚ ਸਰਵਉੱਚ ਸਨਮਾਨ ਹਾਸਲ ਕਰਨ ਵਾਲਾ ਸਾਬਤ ਹੋਇਆ। ਭਾਰਤੀ ਫੌਜ ਸੰਤ ਸਿੰਘ ਜੀ ਦੇ 1965 ਅਤੇ 1971 ਦੀ ਹਿੰਦ-ਪਾਕ ਜੰਗ ਵਿਚਲੇ ਬਹਾਦਰੀ ਦੇ ਕਾਰਨਾਮੇ ਭੁਲਾ ਹੀ ਨਹੀਂ ਸਕਦੀ ਕਿਉਂਕਿ ਪਾਕਿਸਤਾਨ ਦੀ ਭਾਰੀ ਫੌਜ ਦਾ ਜਿਸ ਬਹਾਦਰੀ ਨਾਲ ਥੋੜ੍ਹੇ ਜਿੰਨੇ ਫੌਜੀਆਂ ਨਾਲ ਸਾਹਮਣਾ ਕਰ ਕੇ, ਗੋਲਿਆਂ ਅਤੇ ਗੋਲੀਆਂ ਦੀ ਬੌਛਾਰ ਵਿੱਚੋਂ ਵੀ ਉਨ੍ਹਾਂ ਨੂੰ ਖਦੇੜ ਕੇ ਮੈਮਨ ਸਿੰਘ ਅਤੇ ਮਾਧੋਪੁਰ ਇਲਾਕਾ ਭਾਰਤ ਨਾਲ ਜੋੜਿਆ, ਇਹ ਸਿਰਫ਼ ਸੰਤ ਸਿਪਾਹੀ ਦੇ ਜੇਰੇ ਅਤੇ ਉਸ ਦੇ ਗਗਨ-ਚੁੰਬੀ ਫਤਿਹ ਦੇ ਜੈਕਾਰਿਆਂ ਸਦਕਾ ਹੀ ਸੰਭਵ ਹੋ ਸਕਿਆ।

ਕਦੇ ਕੋਈ ਸੁਫ਼ਨੇ ਵਿਚ ਵੀ ਸੋਚ ਸਕਦਾ ਹੈ ਕਿ ਇੱਕ ਜਰਨੈਲ ਇੱਕੋ ਦਿਨ ਵਿਚ ਦੁਸ਼ਮਨ ਦੇ 67 ਟੈਂਕ ਫ਼ਨਾਹ ਕਰ ਸਕਦਾ ਹੈ? ਸਵਾ ਲਾਖ ਸੇ ਏਕ ਲੜਾਉਂ ਦਾ ਜਿਉਂਦਾ ਜਾਗਦਾ ਇਤਿਹਾਸ "ਮੇਜਰ ਜਨਰਲ ਰਾਜਿੰਦਰ ਸਿੰਘ" ਨੇ ਲਿਖਿਆ! "ਸਪੈਰੋ" ਨਾਂ ਨਾਲ ਮਸ਼ਹੂਰ ਰਾਜਿੰਦਰ ਸਿੰਘ ਨੂੰ ਦੋ ਵਾਰ ਬੇਮਿਸਾਲ ਬਹਾਦਰੀ ਵਾਸਤੇ ਮਹਾਵੀਰ ਚੱਕਰ ਦਿੱਤਾ ਗਿਆ। ਪਹਿਲਾ, ਸੰਨ 1947 ਵਿਚ 'ਝੰਗਰ' ਨੂੰ ਪਾਕਿਸਤਾਨ ਹੱਥੋਂ ਬਚਾ ਕੇ ਭਾਰਤ ਵਿਚ ਸ਼ਾਮਲ ਕਰਨ ਲਈ ਅਤੇ ਦੂਜੀ ਵਾਰ 1965 ਦੀ ਭਾਰਤ ਪਾਕ ਜੰਗ ਵਿਚ! ਭਾਰਤੀ ਫੌਜ ਦੇ ਹਰ ਜਵਾਨ ਨੂੰ ਇਹ ਬਹਾਦਰੀ ਦੀ ਗਾਥਾ ਸੁਣਾਈ ਜਾਂਦੀ ਹੈ ਕਿ ਕਿਵੇਂ ਬੱਬਰ ਸ਼ੇਰ ਸਪੈਰੋ ਨੇ ਫਿਲੌਰਾ ਦੀ ਜੰਗ ਵਿਚ ਇੱਕੋ ਦਿਨ 67 ਦੁਸ਼ਮਨਾਂ ਦੇ ਟੈਂਕ ਫਨਾਹ ਕੀਤੇ ਅਤੇ ਆਪਣੀ ਛੋਟੀ ਜਿਹੀ ਫੌਜੀ ਟੁਕੜੀ ਨਾਲ 15 ਦਿਨ ਲਗਾਤਾਰ ਦੁਸ਼ਮਨਾਂ ਨਾਲ ਟੱਕਰ ਲੈਂਦਿਆਂ ਬਾਜ਼ ਵਾਂਗ ਵਾਰ ਕਰਦਿਆਂ 250 ਦੁਸ਼ਮਨਾਂ ਦੇ ਟੈਂਕ ਫੂੰਡ ਸੁੱਟੇ।

ਜਿੱਥੇ ਪਰਿੰਦਾ ਵੀ ਪਰ ਮਾਰਨ ਤੋਂ ਡਰਦਾ ਹੋਵੇ, ਉਸ ਜੋਜ਼ਿਲਾ ਪਾਸ ਉੱਤੇ ਦੁਸ਼ਮਨਾਂ ਨੂੰ ਮੂੰਹ ਦੀ ਸਿਰਫ਼ ਇਸ ਕਰਕੇ ਖਾਣੀ ਪਈ ਕਿਉਂਕਿ ਉੱਡਣੇ ਬਾਜ਼ ਨੇ ਨਾਮੁਮਕਿਨ ਨੂੰ ਮੁਮਕਿਨ ਕਰ ਵਿਖਾਇਆ ਅਤੇ ਜੋਜ਼ਿਲਾ ਪਾਸ ਉੱਤੇ ਟੈਂਕ ਪਹੁੰਚਾ ਕੇ ਦੁਸ਼ਮਨਾਂ ਦੇ ਦੰਦ ਖੱਟੇ ਕਰ ਦਿੱਤੇ। ਇਹ ਦੁਨੀਆ ਦਾ ਵਿਲੱਖਣ ਰਿਕਾਰਡ ਹੈ ਕਿ ਏਨੀ ਉਚਾਈ ਉੱਤੇ ਕੋਈ ਵੀ ਟੈਂਕ ਪਹੁੰਚਾ ਨਹੀਂ ਸਕਿਆ, ਜੋ 'ਸਪੈਰੋ' ਨੇ ਕਰ ਵਿਖਾਇਆ। ਤਿੰਨ ਅਕਤੂਬਰ 1911 ਨੂੰ ਜੰਮਿਆ ਸਪੈਰੋ ਬਰਿਟਿਸ਼ ਆਰਮੀ ਰੈਜਮੈਂਟ ਲਿਵਰਪੂਲ ਵਿਖੇ ਵੀ ਨੌਕਰੀ ਕਰਦਾ ਰਿਹਾ ਸੀ ਤੇ ਉਸ ਨੇ ਵਿਸ਼ਵ ਜੰਗ ਦੂਜੀ ਵਿਚ ਵੀ ਬਹਾਦਰੀ ਦੇ ਜੌਹਰ ਵਿਖਾਏ ਸਨ। ਸੰਨ 1948 ਦੇ ਕਸ਼ਮੀਰ ਅਪਰੇਸ਼ਨ ਦੌਰਾਨ ਲੱਦਾਖ ਦਾ ਰਾਹ ਖੋਲਣ ਵਾਲਾ ਇਹ ਬੱਬਰ ਸ਼ੇਰ ਦਸਤਾਰ ਦਾ ਮਾਣ ਵਧਾ ਗਿਆ। ਸਲਾਮ ਹੈ ਉਸ ਦੇ ਜਜ਼ਬੇ ਨੂੰ।

ਕੈਪਟਨ ਈਸ਼ਰ ਸਿੰਘ ਦੀ ਵੀਰਤਾ ਦਾ ਲੋਹਾ ਫਿਰੰਗੀਆਂ ਨੇ ਵੀ ਮੰਨਿਆ। ਤੀਹ ਦਸੰਬਰ 1895 ਨੂੰ ਜੰਮੇ ਸਰਦਾਰ ਬਹਾਦਰ ਈਸ਼ਰ ਸਿੰਘ ਜੀ ਪਹਿਲੇ ਸਿੱਖ ਸਨ ਜਿਨ੍ਹਾਂ ਨੂੰ ਬੇਮਿਸਾਲ ਯੋਧੇ ਵਜੋਂ 25 ਵਰ੍ਹਿਆਂ ਦੀ ਉਮਰ ਵਿਚ 28 ਪੰਜਾਬ ਰੈਜਮੈਂਟ ਵੱਲੋਂ ਵਜ਼ੀਰਸਤਾਨ ਵਿਚ ਬ੍ਰਿਟੇਨ ਵੱਲੋਂ ਲੜਦਿਆਂ ਵਿਕਟੋਰੀਆ ਕਰਾਸ ਦਿੱਤਾ ਗਿਆ। ਛਾਤੀ ਵਿਚ ਗੋਲੀ ਵੱਜਣ ਦੇ ਬਾਵਜੂਦ ਅਤੇ ਦੁਸ਼ਮਨਾਂ ਵੱਲੋਂ ਸਾਰੇ ਸਾਥੀ ਫੌਜੀਆਂ ਦੇ ਮਾਰੇ ਜਾਣ ਬਾਅਦ ਵੀ ਲਗਾਤਾਰ ਇਕੱਲੇ ਜੂਝਦਿਆਂ ਨਾ ਸਿਰਫ਼ ਆਪਣੀ ਬੰਦੂਕ ਵਾਪਸ ਖੋਹੀ, ਬਲਕਿ ਵਹਿੰਦੇ ਲਹੂ ਨਾਲ ਸਾਹਮਣੇ ਖੜ੍ਹੀ ਹਥਿਆਰਾਂ ਨਾਲ ਲੈਸ ਦੁਸ਼ਮਨ ਫੌਜੀਆਂ ਦੀ ਟੁਕੜੀ ਵੀ ਮਾਰ ਮੁਕਾਈ। ਹਾਲੇ ਏਥੇ ਹੀ ਬਸ ਨਹੀਂ ਹੋਈ, ਜਦੋਂ ਈਸ਼ਰ ਸਿੰਘ ਜੀ ਨੂੰ

ਹਸਪਤਾਲ ਭੇਜਣ ਲਈ ਤਿਆਰੀ ਕੀਤੀ ਗਈ ਤਾਂ ਪਹਿਲਾਂ ਉਨ੍ਹਾਂ ਨੇ ਆਪਣੇ ਜ਼ਖ਼ਮੀ ਸਾਥੀ ਫੌਜੀਆਂ ਨੂੰ ਇਲਾਜ ਲਈ ਭੇਜਿਆ ਅਤੇ ਓਨੀ ਦੇਰ ਇਕੱਲੇ ਹੀ ਛਾਤੀ ਵਿੱਚੋਂ ਲਗਾਤਾਰ ਵਗਦੇ ਲਹੂ ਨਾਲ ਦੁਸ਼ਮਨਾਂ ਦਾ ਗੋਲੀਆਂ ਮਾਰ ਕੇ ਸਾਹਮਣਾ ਕਰਦੇ ਰਹੇ। ਜਦੋਂ ਇਲਾਜ ਲਈ ਡਟੇ ਡਾਕਟਰ ਵੱਲ ਦੁਸ਼ਮਨਾਂ ਨੇ ਗੋਲੀਆਂ ਚਲਾਈਆਂ ਤਾਂ ਈਸ਼ਰ ਸਿੰਘ ਜੀ ਨੇ ਆਪਣੇ ਸਰੀਰ ਨੂੰ ਢਾਲ ਬਣਾ ਕੇ ਸਾਥੀ ਜ਼ਖ਼ਮੀ ਫੌਜੀਆਂ ਅਤੇ ਡਾਕਟਰ ਨੂੰ ਬਚਾਇਆ। ਤਿੰਨ ਘੰਟੇ ਇੰਜ ਹੀ ਵਗਦੇ ਲਹੂ ਅਤੇ ਛਲਣੀ ਸਰੀਰ ਨਾਲ ਡਟੇ ਰਹਿਣ ਸਦਕਾ ਹੀ ਵਿਸ਼ਵ ਜੰਗ ਦੂਜੀ ਵਿਚ ਉਨ੍ਹਾਂ ਨੂੰ ਪਹਿਲਾਂ ਦੇ ਮਿਲੇ ਵਿਕਟੋਰੀਆ ਕਰਾਸ ਦੇ ਨਾਲ ਬ੍ਰਿਟੇਨ ਦਾ ਸਰਵਉੱਚ ਸਨਮਾਨ "ਸਰਦਾਰ ਬਹਾਦਰ" ਖਿਤਾਬ ਨਾਲ ਸਨਮਾਨਿਤ ਵੀ ਕੀਤਾ ਗਿਆ।

ਨਾਇਬ ਸੂਬੇਦਾਰ ਨੰਦ ਸਿੰਘ ਨੂੰ ਭਾਰਤ ਦੇ ਸਭ ਤੋਂ ਵੱਧ ਸਨਮਾਨਿਤ ਸਿੱਖ ਯੋਧੇ ਵਜੋਂ ਮਾਨਤਾ ਦਿੱਤੀ ਗਈ ਹੈ। ਪਹਿਲੇ ਵਿਸ਼ਵ ਜੰਗ ਵਿਚ ਵਿਕਟੋਰੀਆ ਕਰਾਸ ਹਾਸਲ ਕਰਨ ਤੋਂ ਬਾਅਦ 1947 ਵਿਚ ਜੰਮੂ ਕਸ਼ਮੀਰ ਵਿਚ ਉੜੀ ਇਲਾਕੇ ਵਿਚ ਇੱਕ "ਸਿੱਖ ਰੈਜਮੈਂਟ" ਵੱਲੋਂ ਹਿੰਦ ਪਾਕਿ ਜੰਗ ਵਿਚ ਆਪਣੇ ਸਾਥੀਆਂ ਨੂੰ ਬਚਾਉਂਦੇ ਅਤੇ ਉਸ ਇਲਾਕੇ ਉੱਤੇ ਦੁਸ਼ਮਨਾਂ ਦੇ ਦੰਦ ਖੱਟੇ ਕਰਦਿਆਂ ਜਾਨ ਤੱਕ ਵਾਰ ਦਿੱਤੀ। ਮਹਾਵੀਰ ਚੱਕਰ ਵਿਜੇਤਾ ਦੇ ਬੇਜਾਨ ਸਰੀਰ ਨੂੰ ਅਤਿ ਦੇ ਘਿਣਾਉਣੇ ਢੰਗ ਨਾਲ ਮੁਜ਼ੱਫਰਾਬਾਦ ਵਿਚ ਟਰੱਕ ਉੱਤੇ ਰੱਖ ਦੁਸ਼ਮਨਾਂ ਵੱਲੋਂ ਨਿਰਾਦਰ ਕੀਤਾ ਗਿਆ। ਵਿਕਟੋਰੀਆ ਕਰਾਸ ਹਾਸਲ ਕਰਨਾ ਸੂਬੇਦਾਰ ਨੰਦ ਸਿੰਘ ਜੀ ਦੀ ਵਿਲੱਖਣ ਮਿਸਾਲ ਇਸ ਲਈ ਹੈ ਕਿਉਂਕਿ ਤਿੱਖੀ ਚੋਟੀ ਉੱਤੇ ਬੈਠੀ ਦੁਸ਼ਮਨ ਟੁਕੜੀ ਨੂੰ ਹੇਠੋਂ ਭਾਰੇ ਹਥਿਆਰ ਚੁੱਕ ਕੇ, ਫੱਟੜ ਲੱਤ, ਮੂੰਹ ਅਤੇ ਬਾਂਹ ਨਾਲ ਜਿਵੇਂ ਕਾਬੂ ਕੀਤਾ ਅਤੇ ਅੱਗੋਂ ਹੋਰ ਦੋ ਚੋਟੀਆਂ ਵੀ ਦੁਸ਼ਮਨਾਂ ਤੋਂ ਆਜ਼ਾਦ ਕਰਵਾਈਆਂ, ਉਸ ਵਰਗਾ ਕੋਈ ਹੋਰ ਬਲਵਾਨ ਹਾਲੇ ਤੱਕ ਸਾਬਤ ਨਹੀਂ ਕੀਤਾ ਜਾ ਸਕਿਆ। ਇਹ ਇੱਕੋ ਇੱਕ ਭਾਰਤੀ ਫੌਜੀ ਹੈ ਜਿਸ ਨੂੰ ਵਿਕਟੋਰੀਆ ਕਰਾਸ ਅਤੇ ਮਹਾਵੀਰ ਚੱਕਰ ਵੀ ਹਾਸਲ ਹੋਇਆ। ਮਾਨਸਾ ਜ਼ਿਲ੍ਹੇ ਦਾ ਬਹਾਦਰਪੁਰ ਪਿੰਡ ਅੱਜ ਵੀ ਆਪਣੇ ਇਸ ਮਹਾਨ ਯੋਧੇ ਨੂੰ ਪ੍ਰਣਾਮ ਕਰਦਾ ਹੈ।

ਨਾਇਬ ਸੂਬੇਦਾਰ ਬਾਨਾ ਸਿੰਘ ਨੇ ਦਸਤਾਰ ਦਾ ਰੁਤਬਾ ਹੋਰ ਉੱਚਾ ਕਰ ਦਿੱਤਾ। ਛੇ ਜਨਵਰੀ 1949 ਵਿਚ ਜੰਮੇ ਬਾਨਾ ਸਿੰਘ ਜੀ ਨੂੰ ਸਿਆਚਿਨ ਦੇ ਹੀਰੋ ਵਜੋਂ ਯਾਦ ਕੀਤਾ ਜਾਂਦਾ ਹੈ। ਪਰਮਵੀਰ ਚੱਕਰ ਵਿਜੇਤਾ ਬਾਨਾ ਸਿੰਘ ਜੀ ਨੇ ਜਿਸ ਬੇਮਿਸਾਲ ਬਹਾਦਰੀ ਨਾਲ ਸਿਆਚਿਨ ਦੀ ਸਭ ਤੋਂ ਉੱਚੀ ਚੋਟੀ ਨੂੰ ਪਾਕਿਸਤਾਨ ਤੋਂ ਜਿੱਤ ਕੇ ਵਾਪਸ ਭਾਰਤ ਨਾਲ ਮਿਲਾਇਆ, ਉਸੇ ਸਦਕਾ ਅੱਜ ਉਸ ਚੋਟੀ ਨੂੰ 'ਬਾਨਾ ਚੋਟੀ' ਦਾ ਨਾਂ ਦੇ ਦਿੱਤਾ ਗਿਆ ਹੈ।

ਫ਼ਖ਼ਰ ਨਾਲ ਸਿਰ ਦੋ ਗੁਣਾ ਉੱਚਾ ਹੋ ਜਾਂਦਾ ਹੈ ਜਦੋਂ ਸਿਰ ਉੱਤੇ ਦਸਤਾਰ ਸਜਾਈ ਲੈਫ. ਜਨਰਲ ਜਗਜੀਤ ਸਿੰਘ ਅਰੋੜਾ ਦਾ ਨਾਂ ਲਿਆ ਜਾਂਦਾ ਹੈ। ਪੂਰੀ ਦੁਨੀਆ ਵਿਚ ਕਿਤੇ ਅਜਿਹੀ ਮਿਸਾਲ ਨਹੀਂ ਮਿਲਦੀ ਜਿੱਥੇ ਢਾਕੇ ਵਿਖੇ ਦਸੰਬਰ 1971 ਵਿਚ 93,000 ਪਾਕਿਸਤਾਨ ਫੌਜੀਆਂ ਨੇ ਲੈਫ. ਜਨਰਲ ਜਗਜੀਤ ਸਿੰਘ ਅਰੋੜਾ ਜੀ ਅੱਗੇ ਗੋਡੇ ਟੇਕ ਦਿੱਤੇ ਅਤੇ ਬੰਗਲਾਦੇਸ ਦੇ ਵਾਸੀਆਂ ਨੂੰ ਆਜ਼ਾਦ ਧਰਤੀ ਉੱਤੇ ਸਾਹ ਲੈਣ ਦਿੱਤਾ। ਪਰਮ ਵਸ਼ਿਸ਼ਟ ਸੇਵਾ ਮੈਡਲ ਅਤੇ ਪਦਮ ਭੂਸ਼ਣ ਹਾਸਲ ਕਰਨ ਵਾਲੇ ਜਗਜੀਤ ਸਿੰਘ ਜੀ ਸਮੁੱਚੇ ਭਾਰਤ ਦਾ ਮਾਣ ਹਨ।

ਜਰਨੈਲਾਂ ਦੇ ਜਰਨੈਲ, ਮੇਜਰ ਜਨਰਲ ਸ਼ਬੇਗ ਸਿੰਘ ਨੇ ਸਾਬਤ ਕਰ ਦਿੱਤਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸਾਜਿਆ ਨਿਵਾਜਿਆ ਖਾਲਸਾ ਕਿਵੇਂ ਕੌਤਕ ਸਿਰਜਦਾ ਹੈ। ਸੰਨ 1925 ਵਿਚ ਖ਼ਿਆਲਾ ਪਿੰਡ (ਅੰਮ੍ਰਿਤਸਰ ਨੇੜੇ) ਵਿਖੇ ਜੰਮੇ ਸ਼ਬੇਗ ਸਿੰਘ ਵੱਲੋਂ ਸਟਾਫ ਕਾਲਜ ਵਿਚ ਘੁੜਸਵਾਰੀ ਵਿਚ ਜਿੱਤੀਆਂ ਅੱਠ ਰੇਸਾਂ ਦਾ ਰਿਕਾਰਡ ਅੱਜ ਤਾਈਂ ਕੋਈ ਨਹੀਂ ਤੋੜ ਸਕਿਆ। ਮਿਲਟਰੀ ਅਪਰੇਸ਼ਨ ਵਿਚਲੀ ਯੁੱਧ ਕਲਾ ਅਤੇ ਮਿਲਟਰੀ ਸਾਇੰਸ ਵਿਚ ਜਿੰਨੇ ਪ੍ਰਬੀਨ ਸ਼ਬੇਗ ਸਿੰਘ ਜੀ ਸਨ, ਉਸ ਦਾ ਸਾਨੀ ਹਾਲੇ ਤੱਕ ਕੋਈ ਬਣ ਹੀ ਨਹੀਂ ਸਕਿਆ।

ਸਭ ਤੋਂ ਔਖੀਆਂ ਪਾਕਿਸਤਾਨੀ ਪੋਸਟਾਂ ਜੋ ਕਸ਼ਮੀਰ ਦੇ ਹਾਜੀ ਪੀਰ ਸੈਕਟਰ ਵਿਚ ਸਨ, ਨੂੰ ਜਿਸ ਢੰਗ ਨਾਲ ਫਤਿਹ ਕੀਤਾ ਗਿਆ, ਉਸ ਲਾਮਿਸਾਲ ਬਹਾਦਰੀ ਨੂੰ ਵੇਖਦਿਆਂ ਅਤੇ ਜੰਗੀ ਨੁਕਤਿਆਂ ਦਾ ਵਿਲੱਖਣ ਢੰਗ ਵਰਤ ਕੇ ਅਗਵਾਈ ਕਰਨ ਦੀ ਜੁਗਤ ਸਦਕਾ ਹੀ ਬੰਗਲਾਦੇਸ ਤਿਆਰ ਕਰਨ ਦਾ ਪੂਰਾ ਮਿਲਟਰੀ ਅਪਰੇਸ਼ਨ ਲੈਫ. ਜਨਰਲ ਜਗਜੀਤ ਸਿੰਘ ਅਰੋੜਾ ਜੀ ਨੇ ਸ਼ਬੇਗ ਸਿੰਘ ਨੂੰ ਸੌਂਪ ਦਿੱਤਾ ਸੀ। ਮੁਕਤੀ ਵਾਹਿਨੀ ਦਾ ਹੀਰੋ ਅਤੇ ਗੁਰਿੱਲਾ ਟਰੇਨਿੰਗ ਦਾ ਸਭ ਤੋਂ ਉੱਤਮ ਆਗੂ ਵਜੋਂ ਮੰਨਿਆ ਜਾਣਾ ਆਪਣੇ ਆਪ ਵਿਚ ਹੀ ਸ਼ਬੇਗ ਸਿੰਘ ਜੀ ਨੂੰ ਮਹਾਂ-ਮਾਨਵ ਸਿੱਧ ਕਰ ਗਿਆ। ਇਸੇ ਮੁਕਤੀ ਵਾਹਿਨੀ ਦੇ ਅਣਥੱਕ ਯੋਧੇ ਸਦਕਾ ਹੀ ਪਾਕਿਸਤਾਨੀ ਜਰਨੈਲਾਂ ਦੇ ਛੱਕੇ ਛੁਟ ਗਏ ਤੇ ਅੰਤ ਉਹ ਪੂਰੀ ਫੌਜ ਨਾਲ ਲੈਫ. ਜਨਰਲ ਜਗਜੀਤ ਸਿੰਘ ਅਰੋੜਾ ਜੀ ਅੱਗੇ ਨਤਮਸਤਕ ਹੋ ਗਏ।

ਵਿਰਲੇ ਹੀ ਕਿਸੇ ਮਾਂ ਦੇ ਲਾਲ ਵਿਚ ਏਨੀ ਹਿੰਮਤ ਹੋ ਸਕਦੀ ਹੈ ਜਿੰਨੀ ਖਾਲਸਾ ਫੌਜ ਦੇ ਕਮਾਂਡਰ ਇਨ ਚੀਫ਼ ਹਰੀ ਸਿੰਘ

ਨਲੂਏ ਵਿਚ ਸੀ। ਇੰਜ ਹੀ ਭਾਰਤ ਦਾ ਨੇਪੋਲੀਅਨ ਮੰਨਿਆ ਜਾ ਚੁੱਕਿਆ ਸੂਰਬੀਰਾਂ ਦਾ ਸੂਰਬੀਰ ਜਰਨੈਲ ਜ਼ੋਰਾਵਰ ਸਿੰਘ ਸੀ।

ਇਹੋ ਜਿਹੇ ਅਣਗਿਣਤ ਸੂਰਮਿਆਂ ਵਿਚ ਜਰਨੈਲ ਮੋਹਨ ਸਿੰਘ ਵੀ ਸ਼ਾਮਲ ਹੈ ਜਿਸ ਨੇ ਆਜ਼ਾਦ ਹਿੰਦ ਫੌਜ ਦੀ ਅਗਵਾਈ ਕੀਤੀ।

ਪੰਜਾਬ ਵਿਚਲੇ ਇਨ੍ਹਾਂ ਮਹਾਂ ਮਾਨਵਾਂ ਵਿਚ ਕਦੇ ਕਮੀ ਨਹੀਂ ਆਈ। ਗਲਵਾਨ ਘਾਟੀ ਦੇ ਸੂਰਮੇ ਸਿਪਾਹੀ ਗੁਰਤੇਜ ਸਿੰਘ ਅਤੇ ਹਵਲਦਾਰ ਤੇਜਿੰਦਰ ਸਿੰਘ ਨੇ ਬੋਲੇ ਸੋ ਨਿਹਾਲ ਦੇ ਜੈਕਾਰਿਆਂ ਨਾਲ ਜਿਵੇਂ ਚੀਨੀ ਸੈਨਿਕਾਂ ਨੂੰ ਦਬੋਚ ਕੇ ਮੌਤ ਦੇ ਘਾਟ ਉਤਾਰਿਆ, ਉਨ੍ਹਾਂ ਨੂੰ ਵੀਰ ਚੱਕਰ ਨਾਲ ਸਨਮਾਨਿਤ ਕੀਤਾ ਗਿਆ।

ਅੱਜ ਵੀ ਭਾਰਤ ਦੀ ਰਾਜ ਸਭਾ ਵਿਚ ਪੇਸ਼ ਹੋਏ ਤੱਥ ਅਸਲ ਹਾਲਾਤ ਤੋਂ ਜਾਣੂੰ ਕਰਵਾਉਂਦੇ ਹਨ ਕਿ ਪੰਜਾਬ ਵਿਚ 2132 ਸ਼ਹੀਦਾਂ ਦੀਆਂ ਵਿਧਵਾਵਾਂ ਹਨ, ਜਦਕਿ ਉੱਤਰ ਪ੍ਰਦੇਸ, ਜੋ ਪੂਰੇ ਮੁਲਕ ਦੀ 17 ਫੀਸਦੀ ਜਨਸੰਖਿਆ ਬਣਾਉਂਦਾ ਹੈ, ਵਿਚ 1805 ਵਿਧਵਾਵਾਂ ਹਨ। ਪੰਜਾਬ ਭਾਰਤ ਦੀ ਜਨਸੰਖਿਆ ਦਾ ਸਿਰਫ਼ 2.3 ਫੀਸਦੀ ਹਿੱਸਾ ਹੈ ਅਤੇ ਪੂਰੇ ਭਾਰਤ ਵਿੱਚੋਂ ਸਭ ਤੋਂ ਵੱਧ ਸ਼ਹੀਦੀਆਂ ਪ੍ਰਾਪਤ ਕਰਨ ਵਾਲੇ ਇਸੇ ਸੂਬੇ ਵਿੱਚੋਂ ਹਨ।

ਬੱਚਾ ਬੱਚਾ ਜਾਣਦਾ ਹੈ ਕਿ ਜੇ ਜਨਰਲ ਹਰਬਖ਼ਸ਼ ਸਿੰਘ ਨਾ ਹੁੰਦੇ ਤਾਂ ਅੱਜ ਅੰਮ੍ਰਿਤਸਰ ਭਾਰਤ ਦਾ ਹਿੱਸਾ ਨਾ ਹੁੰਦਾ। ਪਦਮ ਵਿਭੂਸ਼ਣ, ਪਦਮ ਭੂਸ਼ਣ ਅਤੇ ਵੀਰ ਚੱਕਰ ਹਾਸਲ ਦਸਤਾਰਧਾਰੀ ਹਰਬਖਸ਼ ਸਿੰਘ ਵਿਸ਼ਵ ਜੰਗ ਦੂਜੀ ਵਿਚ ਵੀ ਆਪਣੀ ਤਾਕਤ ਦਾ ਲੋਹਾ ਮਨਵਾ ਚੁੱਕਿਆ ਸੀ।

ਵਿਸ਼ਵ ਭਰ ਵਿਚ ਸਿੱਖਾਂ ਦੀ ਸੂਰਮਤਾਈ ਦੀ ਚਰਚਾ ਹੁੰਦੀ ਰਹਿੰਦੀ ਹੈ ਅਤੇ ਅੱਜ ਤੱਕ ਪੂਰੀ ਦੁਨੀਆ ਦੇ ਕਿਸੇ ਹਿੱਸੇ ਵਿਚ ਸਾਰਾਗੜ੍ਹੀ ਵਰਗੇ 21 ਸੂਰਮਿਆਂ ਜਿੰਨੇ ਮਾਨਸਿਕ ਪੱਖੋਂ ਤਗੜੇ ਯੋਧੇ ਨਹੀਂ ਵੇਖੇ ਗਏ ਜਿਹੜੇ 10,000 ਕਬਾਈਲੀਆਂ ਨਾਲ ਸਿੱਧੀ ਟੱਕਰ ਲੈਣ ਲੱਗਿਆਂ ਰਤੀ ਭਰ ਨਾ ਥਿੜਕੇ ਹੋਣ। ਪੂਰੀ ਮਾਨਸਿਕ ਤਾਕਤ ਸਿਰਫ਼ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸਜਾਈ ਖਾਲਸਾ ਫੌਜ ਨੂੰ ਯਾਦ ਕਰਕੇ ਅਤੇ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ ਦੇ ਗੂੰਜਦੇ ਗਗਨ ਚੁੰਬੀ ਜੈਕਾਰਿਆਂ ਰਾਹੀਂ ਉਨ੍ਹਾਂ ਨੂੰ ਮਿਲਦੀ ਰਹੀ।

ਮੈਂ ਹਾਲੇ ਸਿਰਫ਼ ਉਂਗਲਾਂ ਉੱਤੇ ਗਿਣੇ ਜਾਣ ਵਾਲੇ ਦਸਤਾਰਧਾਰੀ ਜਾਂਬਾਜ਼ਾਂ ਦਾ ਜ਼ਿਕਰ ਕੀਤਾ ਹੈ ਜਿਨ੍ਹਾਂ ਤੋਂ ਇਲਾਵਾ ਅਣਗਿਣਤ ਸੂਰਮੇ ਹੋਰ ਹਨ ਜਿਨ੍ਹਾਂ ਬਾਰੇ ਕਿਤਾਬਾਂ ਦੇ ਢੇਰ ਲਿਖੇ ਜਾ ਸਕਦੇ ਹਨ।

ਇੱਕ ਗਲ ਸਪਸ਼ਟ ਹੋ ਚੁੱਕੀ ਹੈ ਕਿ ਭਾਰਤ ਨੂੰ ਚੁਫ਼ੇਰਿਓਂ ਦੁਸ਼ਮਨਾਂ ਤੋਂ ਬਚਾਉਣ ਵਿਚ ਜਾਨਾਂ ਵਾਰਨ ਵਾਲੇ 80 ਫੀਸਦੀ ਤੋਂ ਵੱਧ ਸਿੱਖ ਮੁੱਛ ਫੁੱਟ ਗਭਰੂ ਹੀ ਸਨ। ਗੋਲੀਆਂ ਨਾਲ ਛਲਣੀ ਕਰਵਾਉਣ ਵਾਲੀਆਂ ਛਾਤੀਆਂ ਅਤੇ ਦਸਤਾਰਾਂ ਨਾਲ ਸਜੇ ਅਣਖ ਨਾਲ ਉੱਚੇ ਚੁੱਕੇ ਸਿਰਾਂ ਦੇ ਜਜ਼ਬੇ ਸਦਕਾ ਹੀ ਤਖ਼ਤੋ-ਤਾਜ ਇਨ੍ਹਾਂ ਅੱਗੇ ਝੁਕ ਕੇ ਸਲਾਮ ਕਰਦੇ ਰਹੇ ਹਨ ਅਤੇ ਅੱਗੋਂ ਵੀ ਕਰਦੇ ਰਹਿਣਗੇ। ਦੁਨੀਆ ਭਰ ਵਿਚ ਆਪਣੀ ਤਾਕਤ ਦਾ ਲੋਹਾ ਮੰਨਵਾਉਣ ਵਾਲੇ ਸਿੰਘਾਂ ਦਾ ਇੱਕੋ ਸੁਨੇਹਾ ਰਿਹਾ ਹੈ - "ਪੰਜਾਬ ਦੀ ਧਰਤੀ ਵਿੱਚੋਂ ਸੂਰਮੇ ਉੱਗਦੇ ਹਨ। ਇਹ ਧਰਤੀ ਹਰੀ ਭਰੀ ਰੱਖਣਾ। ਇਸ ਨੂੰ ਬੰਜਰ ਨਾ ਹੋਣ ਦੇਣਾ। ਇੱਥੇ ਡੁੱਲੇ ਹਰ ਲਹੂ ਦੀ ਬੂੰਦ ਦਾ ਸਤਿਕਾਰ ਕਰਨਾ।"

ਅਖ਼ੀਰ ਵਿਚ ਬਸ ਇਹੋ ਕਹਿਣਾ ਹੈ - ਕੀ ਅਸੀਂ ਪੰਜਾਬ ਨੂੰ ਆਬਾਦ ਰੱਖਾਂਗੇ? ਕੀ ਉਨ੍ਹਾਂ ਸੂਰਮਿਆਂ ਦੀ ਯਾਦ ਤਾਜ਼ਾ ਰੱਖਾਂਗੇ?

28, ਪ੍ਰੀਤ ਨਗਰ,
ਲੋਅਰ ਮਾਲ, ਪਟਿਆਲਾ
ਸੰਪਰਕ- 0175-2216783

## ਡੁੱਬਦਾ ਪੰਜਾਬ

-ਹਰਪ੍ਰੀਤ ਪੱਤੋ



ਹਰਿਆਣਾ ਆਖੇ ਪਾਣੀ ਦਿਓ,
ਕੀ ਮੇਰਾ ਕੋਈ ਹੱਕ ਨਹੀਂ।
ਰਾਜਸਥਾਨ ਨਹਿਰਾਂ ਜਾਂਦੀਆਂ,
ਉਹ ਕਹਿੰਦਾ ਮੈਂ ਵੱਖ ਨਹੀਂ।
ਹਿਮਾਚਲ ਆਖੇ ਪਾਣੀ ਸਾਡਾ,
ਮਿਲਦਾ ਮੈਨੂੰ ਕੱਖ ਨਹੀ।
ਹੁਣ ਪਾਣੀ, ਝੱਲ ਨੀਂ ਹੁੰਦਾ,
ਕਹਿੰਦੇ ਕੋਈ ਰੱਖ ਨਹੀਂ।
ਉਂ ਪਾਣੀ ਵਿੱਚ ਹਿੱਸਾ ਸਾਡਾ,
ਇਸ ਵਿੱਚ ਕੋਈ ਸ਼ੱਕ ਨਹੀਂ।
ਅੱਜ ਪੰਜਾਬ ਡੁੱਬਦਾ ਜਾਂਦਾ,
ਕੀ ਉਹਨਾਂ ਦੇ ਅੱਖ ਨਹੀਂ।
ਆਪਣਾ ਆਪ ਬਚਾਉਂਦੇ ਪੱਤੋ,
ਹੁਣ ਲੈਂਦਾ ਕੋਈ ਪੱਖ ਨਹੀਂ।

ਸੰਪਰਕ- 94658-21417

# ਰੁਤਬੇ ਦੀਆਂ ਜੁਰਾਬਾਂ ਲਾਹ ਕੇ ਮਿਲਣ ਵਾਲਾ ਬੀਰ ਦੇਵਿੰਦਰ ਸਿੰਘ ਤੁਰ ਗਿਆ।



-ਗੁਰਭਜਨ ਗਿੱਲ

*ਪੰਜਾਬ ਵਿਧਾਨ ਸਭਾ ਦੇ ਸਾਬਕਾ ਡਿਪਟੀ ਸਪੀਕਰ ਸ੍ਰ. ਬੀਰ ਦੇਵਿੰਦਰ ਸਿੰਘ ਪਿਛਲੇ ਮਹੀਨੇ ਇਸ ਸੰਸਾਰ ਤੋਂ ਵਿਦਾ ਹੋ ਗਏ। ਸਾਨੂੰ ਇਸ ਗੱਲ ਦਾ ਡੂੰਘਾ ਅਫਸੋਸ ਹੈ ਕਿ ਵਰਿਆਮ ਦਾ ਇਕ ਸੁਹਿਰਦ ਪਾਠਕ, ਸਨੇਹੀ ਤੇ ਵਧੀਆ ਲੇਖਕ ਸਾਥੋਂ ਸਦਾ ਲਈ ਵਿਛੜ ਗਿਆ ਹੈ। ਪ੍ਰੋ. ਗੁਰਭਜਨ ਗਿੱਲ ਦਾ ਦਿਲ ਦੀਆਂ ਗਹਿਰਾਈਆਂ ਤੋਂ ਲਿਖਿਆ ਇਹ ਲੇਖ ਅਸੀਂ ਸ਼ਰਧਾਂਜਲੀ ਵਜੋਂ ਛਾਪ ਰਹੇ ਹਾਂ— ਸੰਪਾਦਕ*

ਬੜੇ ਚਿਰਾਂ ਬਾਦ ਕਿਸੇ ਸਿਆਸਤ ਪਾਂਧੀ ਦੇ ਮਰਨ ਤੇ ਦਿਲ ਡੁੱਬਿਆ ਹੈ। ਅਸਲ ਚ ਉਹ ਸਿਆਸਤ ਚ ਜ਼ਰੂਰ ਸੀ ਪਰ ਸਿਆਸਤੀ ਨਹੀਂ ਸੀ। ਸੁਭਾਸ਼ ਚੰਦਰ ਬੋਸ ਦੇ ਬੋਲ 'ਏਕਲਾ ਚਲੋ ਰੇ' ਉਸ ਨੇ ਸਾਹੀਂ ਰਮਾ ਲਏ ਸਨ। ਉਹ ਯਾਰਾਂ ਦਾ ਯਾਰ ਸੀ ਪਰ ਸਿਆਸਤ ਚ ਇੱਕ ਪੁਰਖੀ ਕਾਫ਼ਲਾ ਸੀ। ਬਹੁਤ ਸਾਰੇ ਲੋਕਾਂ ਲਈ ਉਹ ਦਲ ਬਦਲੀ ਕਰਕੇ ਸੱਤਾ ਦੇ ਆਖ਼ਰੀ ਡੰਡੇ ਤੀਕ ਨਾ ਪਹੁੰਚਿਆ, ਪਰ ਆਪਣੀਆਂ ਸ਼ਰਤਾਂ ਤੇ ਜੀਣ ਵਾਲੀ ਧਰਤੀ ਹੋਰ ਹੁੰਦੀ ਹੈ। ਉਹ ਤਾਂ ਰੱਤ ਪੀਣਿਆਂ ਦੇ ਟੱਬਰ ਚ ਤਾਕਤ ਭਾਲਦਾ ਸੀ, ਜਿੱਥੇ ਸ਼ਬਦ, ਸੁਰ, ਸਲੀਕਾ ਤੇ ਸੁਹਜ ਬਾਹਰ ਰੱਖ ਕੇ ਆਉਣਾ ਪੈਂਦਾ ਹੈ। ਸੱਤਾਧਾਰੀਆਂ ਨੇ ਫ਼ੈਜ਼ ਅਹਿਮਦ ਫ਼ੈਜ਼, ਨਾਜ਼ਿਮ ਹਿਕਮਤ, ਇਕਬਾਲ ਜਾਂ ਖ਼ੀਲ ਜਿਬਰਾਨ ਤੋਂ ਕੀ ਲੈਣਾ ਹੈ, ਉਨ੍ਹਾਂ ਤਾਂ ਘੁੰਮਣ ਵਾਲੀ ਕੁਰਸੀ ਲੈਣੀ ਹੈ।

ਜਦੋਂ ਖ਼ਬਰ ਮਿਲੀ ਤਾਂ ਲੱਗਿਆ ਜਿਵੇਂ ਸਰੀਰ ਦਾ ਪਾਸਾ ਮਾਰਿਆ ਗਿਆ ਹੋਵੇ। ਐਨਟਨ ਚੈਖਵ ਦੀ ਕਹਾਣੀ "ਗਰੀਫ਼" ਯਾਦ ਆਈ। ਪੁੱਤਰ ਮਰੇ ਤੇ ਜਦ ਟਾਂਗੇ ਵਾਲੇ ਕੋਚਵਾਨ ਨੂੰ ਕੋਈ ਦਰਦ ਸੁਣਨ ਵਾਲਾ ਨਹੀਂ ਮਿਲਦਾ ਤਾਂ ਉਹ ਆਪਣੇ ਘੋੜੇ ਦੇ ਗਲ ਬਾਹਾਂ ਪਾ ਕੇ ਪੁੱਤਰ ਦੀਆਂ ਗੱਲਾਂ ਕਰ ਕਰ ਕੇ ਦਿਲ ਹੌਲਾ ਕਰਦਾ ਹੈ।

ਮੇਰੇ ਗੁਆਂਢੀ ਪਿੰਡ ਬੰਬ ਦਾ ਜ਼ਹੀਨ ਤੇ ਮਹੀਨ ਸੂਝ ਵਾਲਾ ਨਿੱਕਾ ਵੀਰ ਹਰਜਿੰਦਰ ਸਿੰਘ ਰੰਧਾਵਾ ਨਾਲ ਮੇਰੀ ਗੱਲ ਚੱਲ ਰਹੀ ਸੀ ਉਦੋਂ ਜਦ ਇਹ ਖ਼ਬਰ ਪਰਮਿੰਦਰ ਜੱਟਪੁਰੀ ਨੇ ਭੇਜੀ ਮੈਨੂੰ। ਮੈਂ ਵਿੱਚੋਂ ਹੀ ਫੋਨ ਕੱਟ ਕੇ ਖ਼ਬਰ ਪੜ੍ਹੀ ਤਾਂ ਮੇਰੀ ਲੇਰ ਨਿੱਕਲ ਗਈ। ਹਰਜਿੰਦਰ ਨਾਲ ਦਰਦ ਸਾਂਝਾ ਕੀਤਾ ਪਰ ਟੁੱਟਵੇਂ ਸ਼ਬਦਾਂ ਵਿੱਚ। ਉਹ ਵੀ ਬੀਰ ਦੇਵਿੰਦਰ ਸਿੰਘ ਦੇ ਗਿਆਨ ਸਾਗਰ ਦਾ ਸਦ ਅਭਿਲਾਖੀ ਸੀ। ਇੰਗਲੈਂਡ ਤੋਂ ਪ੍ਰਸਿੱਧ ਬਜ਼ੁਰਗ ਲੇਖਕ ਸ ਬਲਬੀਰ ਸਿੰਘ ਕੰਵਲ ਦਾ ਫ਼ੋਨ ਆਇਆ, ਬੀਰ ਦੇਵਿੰਦਰ ਚਲਾ ਗਿਆ? ਮੇਰਾ ਮਿੰਟਗੁਮਰੀ ਸਕੂਲ ਜਲੰਧਰ ਚ ਵਿਦਿਆਰਥੀ ਸੀ ਕਦੇ। ਸ਼ਬਦ ਸਲੀਕਾ ਬਚਪਨ ਤੋਂ ਹੀ ਉਹਦਾ ਸੰਗੀ ਸੀ। ਇੰਡੀਅਨ ਐਕਸਪ੍ਰੈੱਸ ਦੀ ਚੰਡੀਗੜ੍ਹ ਤੋਂ ਰੈਜ਼ੀਡੈਂਟ ਐਡੀਟਰ ਮਨਰਾਜ ਗਰੇਵਾਲ ਦਾ ਉਦਾਸ ਫ਼ੋਨ ਆਇਆ। ਬੀਰ ਦੇਵਿੰਦਰ ਜੀ ਮਹੱਤਵਪੂਰਨ ਵਿਸ਼ਿਆਂ ਤੇ ਅਕਸਰ ਗੱਲ ਤੋਰਦੇ। ਇਤਿਹਾਸ ਤੋਂ ਵਰਤਮਾਨ ਤੀਕ ਤਾਰੀਆਂ ਲਾਉਂਦੇ।



ਮੈਨੂੰ ਚੇਤੇ ਆਇਆ, ਸਆਦਤ ਹਸਨ ਮੰਟੋ ਦੀ ਜਨਮ ਸ਼ਤਾਬਦੀ ਦਾ ਸਾਲ। ਸਮਰਾਲੇ ਸਮਾਗਮ ਸੀ। ਮੈਂ ਸੂਚਨਾ ਦਿੱਤੀ ਤਾਂ ਬੋਲੇ ਕਿ ਅਵੱਸ਼ ਆਵਾਂਗਾ। ਉਹ ਆਏ ਤੇ ਅਡੋਲ ਸਰੋਤਿਆਂ ਵਿੱਚ ਬੈਠ ਗਏ। ਸਭ ਹੈਰਾਨ ਕਿ ਉਨ੍ਹਾਂ ਨੇ ਕੋਈ ਉਚੇਚ ਨਹੀਂ

ਚਾਹਿਆ। ਕਹਾਣੀਕਾਰ ਸੁਖਜੀਤ ਕੱਲ੍ਹ ਹੀ ਮੈਨੂੰ ਇਸ ਗੱਲ ਦਾ ਚੇਤਾ ਕਰਵਾ ਰਿਹਾ ਸੀ।

ਕਈ ਸਾਲ ਪਹਿਲਾਂ ਨਿਰਮਲ ਰਿਸ਼ੀ, ਬਲਵਿੰਦਰ ਗਿੱਲ, ਜਨਮੇਜਾ ਸਿੰਘ ਜੌਹਲ ਤੇ ਕੁਝ ਹੋਰ ਦੋਸਤਾਂ ਨੇ ਰਲ਼ ਕੇ ਜਗਦੀਸ਼ ਸਚਦੇਵਾ ਦਾ ਨਾਟਕ "ਸਾਵੀ" ਪੰਜਾਬੀ ਭਵਨ ਚ ਅਲਾਈਵ ਆਰਟਿਸਟ ਗਰੁੱਪ ਵੱਲੋਂ ਖੇਡਣ ਦਾ ਮਨ ਬਣਾਇਆ। ਤਿਆਰੀ ਉਪਰੰਤ ਮੁੱਖ ਮਹਿਮਾਨ ਵਜੋਂ ਬੀਰ ਦੇਵਿੰਦਰ ਸਿੰਘ ਨੂੰ ਬੁਲਾਇਆ ਗਿਆ। ਉਦੋਂ ਉਹ ਪੰਜਾਬ ਵਿਧਾਨ ਸਭਾ ਦੇ ਡਿਪਟੀ ਸਪੀਕਰ ਸਨ। ਸਮਾਪਤੀ ਤੇ ਬੋਲਣ ਵੇਲੇ ਉਨ੍ਹਾਂ ਗੁੱਜਰ ਕਬੀਲੇ ਦੇ ਸੱਭਿਆਚਾਰ ਬਾਰੇ ਇਸ ਨਾਟਕ ਦੀ ਰੱਜਵੀਂ ਤਾਰੀਫ਼ ਕੀਤੀ ਤੇ ਐਲਾਨ ਕੀਤਾ ਕਿ ਇਹ ਨਾਟਕ ਪੰਜਾਬ ਵਿਧਾਨ ਸਭਾ ਦੇ ਸਾਰੇ ਮੈਂਬਰਾਂ ਨੂੰ ਚੰਡੀਗੜ੍ਹ ਚ ਵਿਖਾਇਆ ਜਾਵੇਗਾ। ਉਨ੍ਹਾਂ ਉਹ ਨਾਟਕ ਵਿਧਾਨ ਸਭਾ ਵੱਲੋਂ ਕਰਵਾਇਆ ਜਿਸ ਚ ਸਪੀਕਰ ਵਿਧਾਨ ਸਭਾ ਡਾ ਕੇਵਲ ਕ੍ਰਿਸ਼ਨ ਤੇ ਵਿੱਤ ਮੰਤਰੀ ਸ ਲਾਲ ਸਿੰਘ ਵੀ ਆਏ। ਪੰਜਾਹ ਕੁ ਵਿਧਾਇਕ ਪਰਿਵਾਰ ਸਮੇਤ ਸਨ। ਅਧਿਕਾਰੀ ਲੋਕ ਵੀ। ਗੱਲਾਂ ਤਾਂ ਬਹੁਤ ਨੇ ਕਰਨ ਵਾਲੀਆਂ, ਪਰ ਕਦੇ ਫਿਰ ਸਹੀ। ਜਾਂਦੇ ਜਾਂਦੇ ਪਹਿਲੀ ਮੁਲਾਕਾਤ ਚੇਤੇ ਆ ਗਈ। 1985-86 ਦੀ ਗੱਲ ਹੋਵੇਗੀ ਜਦ ਬੀਰ ਦੇਵਿੰਦਰ ਸਿੰਘ ਆਪਣੇ ਨਿੱਕੇ ਵੀਰ ਪਰਮਜੀਤ ਸਿੰਘ ਸਰਾਉ ਦੇ ਨਾਲ ਗੁਰਮਤਿ ਸੰਗੀਤ ਵਾਲੇ ਵੀਰ ਗੁਰਨਾਮ ਸਿੰਘ ਨੂੰ ਨਾਲ ਲੈ ਕੇ ਸ ਜਗਦੇਵ ਸਿੰਘ ਜੱਸੋਵਾਲ ਦੇ ਘਰ ਆਏ। ਗੁਰਨਾਮ ਨੇ ਜਗਤਾਰ, ਸ ਸ ਮੀਸ਼ਾ, ਕੁਲਵੰਤ ਗਰੇਵਾਲ ਤੇ ਕੁਝ ਹੋਰ ਪਸੰਦੀਦਾ ਸ਼ਾਇਰਾਂ ਦੀਆ ਰਚਨਾਵਾਂ ਕੈਸਿਟ ਚ ਰੀਕਾਰਡ ਕੀਤੀਆਂ ਸਨ ਉਦੋਂ। ਇਸ ਵਿੱਚ ਕੁਮੈਂਟਰੀ ਸ ਬੀਰ ਦੇਵਿੰਦਰ ਸਿੰਘ ਜੀ ਦੀ ਸੀ। ਉਸ ਸਿਆਲੀ ਦੁਪਹਿਰ ਅਸੀਂ ਗੁਰਨਾਮ ਦੀਆਂ ਗਾਈਆਂ ਗ਼ਜ਼ਲਾਂ ਤੇ ਬੀਰ ਦੇਵਿੰਦਰ ਸਿੰਘ ਦੀਆਂ ਜੱਸੋਵਾਲ ਜੀ ਨਾਲ ਸਬੰਧਿਤ ਯਾਦਾਂ ਦੇ ਨਿੱਘ ਚ ਗੁਜ਼ਾਰੀ।

ਕੁਝ ਅਰਸਾ ਪਹਿਲਾਂ ਅਸੀਂ ਮਾਤਾ ਗੁਜਰੀ ਕਾਲਿਜ ਫ਼ਤਿਹਗੜ੍ਹ ਸਾਹਿਬ ਦੇ ਹਾਲ ਵਿੱਚ ਡਾ ਗੁਰਨਾਮ ਸਿੰਘ ਦੀ ਜੋਗੀ ਅੱਲ੍ਹਾ ਯਾਰ ਖ਼ਾਂ ਦੀ ਰਚਨਾ ਦੀ ਸੰਗੀਤਕ ਐਲਬਮ ਤੇ ਵੀਡੀਉ ਦੇ ਲੋਕ ਅਰਪਨ ਸਮਾਗਮ ਚ ਇਕੱਠੇ ਹੋਏ। ਦਿੱਲੀਉਂ ਡਾ ਜਸਪਾਲ ਸਿੰਘ ਜੀ ਵੀ ਆਏ ਹੋਏ ਸਨ। ਡਾ ਸ ਪ ਸਿੰਘ ਸਾਬਕਾ ਵੀ ਸੀ, ਗੁਰੂ ਨਾਨਕ ਦੇਵ ਯੂਨੀਵਰਸਿਟੀ. ਡਾ ਜਸਵਿੰਦਰ ਸਿੰਘ, ਗੁਰਨਾਮ, ਗਲੋਬਲ ਟੀ ਵੀ ਵਾਲਾ ਵੀਰ ਹਰਭਜਨ ਸਿੰਘ ਤੇ ਮੇਰਾ ਸੱਜਣ ਤੇਜ ਪਰਤਾਪ ਸਿੰਘ ਸੰਧੂ ਵੀ ਨਾਲ ਸੀ। ਪਰਸ਼ਾਦਾ ਪਾਣੀ ਛਕ ਕੇ ਅਸੀਂ ਸਾਰੇ ਲੰਮਾ ਸਮਾਂ ਯਾਦਾਂ ਦੀਆਂ ਗਲੀਆਂ ਚ ਘੁੰਮਦੇ ਰਹੇ। ਵਕਤ ਦਾ ਚੇਤਾ ਹੀ ਨਾ ਰਿਹਾ ਕਿ ਬੀਤ ਰਿਹਾ ਹੈ। ਅੱਜ ਵੀ ਸੂਈ ਉਥੇ ਹੀ ਖੜ੍ਹੀ ਹੈ।

ਤਿੰਨ ਚਾਰ ਮਹੀਨੇ ਪਹਿਲਾਂ ਅਚਾਨਕ ਫੋਨ ਆਇਆ। ਬੋਲੇ, ਅੱਜ ਵਰ੍ਹਿਆਂ ਬਾਦ ਕਿਸੇ ਬੀਬਾ ਨੇ ਮੈਨੂੰ ਕਾਲਿਜ ਪੜ੍ਹਨ ਵੇਲੇ ਦਾ ਉਨਾਭੀ ਕੋਟ ਚੇਤੇ ਕਰਵਾਇਆ ਹੈ? ਪੰਜਾਬ ਤੇ ਇਸ ਦਾ ਇਤਿਹਾਸ ਉਨ੍ਹਾਂ ਲਈ ਸਿਮਰਨਯੋਗ ਸੀ। ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਰੇ ਇਤਿਹਾਸ ਦੇ ਪੁਰਾਤਨ ਹਵਾਲੇ ਲੱਭਣ ਤੇ ਦੱਸਣ ਵਿੱਚ ਉਹ ਤਤਪਰ ਰਹਿੰਦੇ। ਸਾਹਿਬਜ਼ਾਦਿਆ ਦੀ ਸਰਹੰਦ ਵਿੱਚ ਸ਼ਹਾਦਤ ਵੇਲੇ ਦੇ ਸਰਕਾਰੀ ਵਕਤ ਨਵੀਸ ਭਾਈ ਦੂੰਨਾ ਸਿੰਘ ਹੰਡੂਰੀਆ ਦਾ ਹਵਾਲਾ ਸਭ ਤੋਂ ਪਹਿਲਾਂ ਉਨ੍ਹਾਂ ਹੀ ਦਿੱਤਾ।

ਹਜ਼ਾਰਾਂ ਕਿਤਾਬਾਂ ਵਾਲੀ ਘਰ ਵਿੱਚ ਬਣਾਈ ਲਾਇਬਰੇਰੀ ਉਦਾਸ ਹੈ, ਕਿਤਾਬਾਂ ਬੀਰ ਨੂੰ ਉਡੀਕਦੀਆਂ ਹੋਣਗੀਆਂ।

ਰੇਸ਼ਮਾਂ ਦੇ ਗੀਤ ਨੂੰ ਯਾਦ ਕਰਕੇ ਮਨ ਸਮਝਾਉਂਦਾ ਹਾਂ ਮੈਂ ਵੀ।

ਚੁੱਪ ਕਰਕੇ ਜਿੰਦੜੀਏ ਬਹਿ ਜਾ,<br>
ਨੀ ਰੋਇਆਂ ਤੈਨੂੰ ਕੀਹ ਲੱਭਣਾ?

ਸਵੇਰੇ ਉੱਠਣ ਸਾਰ ਇਹ ਕੁਝ ਸ਼ਬਦ ਗ਼ਜ਼ਲ ਰੂਪ ਚ ਲਿਖੇ ਨੇ, ਪਰਵਾਨ ਕਰਨਾ।

### ਗ਼ਜ਼ਲ

ਅਚਨਚੇਤ ਤੂੰ ਤੁਰਿਐਂ,ਲੱਗਿਆ ਮੌਤ ਝਕਾਨੀ ਦੇ ਗਈ ਯਾਰਾ।<br>
ਵੱਖਰੇ ਵੱਖਰੇ ਰਾਹ ਸੀ ਭਾਵੇਂ, ਫਿਰ ਵੀ ਇੱਕ ਸੀ ਸ਼ਬਦ ਸਹਾਰਾ।<br>
ਨੰਗੀ ਹੋ ਗਈ ਕੰਡ ਤੇ ਜਾਪੇ ਢਹਿ ਗਿਆ ਕੋਸ ਮੀਨਾਰ ਆਖ਼ਰੀ,<br>
ਸੋਹਣਾ ਭਿੜਿਓਂ ਨਾਲ ਸਮੇਂ ਦੇ,ਆਤਮ ਬਲ ਦੇ ਪਹਿਰੇਦਾਰਾ।<br>
ਵਤਨ ਤੇਰਾ ਸ੍ਵੈਮਾਣ ਦੀ ਵਾਦੀ,ਹਰ ਪਲ ਤੁਰਨਾ, ਕਦੇ ਨਾ ਝੁਰਨਾ,<br>
ਪਿਘਲ ਗਿਆ ਤੂੰ ਸੁਹਜ ਦੀ ਖ਼ਾਤਰ, ਸਿਰ ਪੈਰੋਂ ਸਾਰੇ ਦਾ ਸਾਰਾ।<br>
ਕੁਰਸੀਧਾਰੀ ਸਾਰੇ ਦਹਿਸਿਰ ,ਤੇਰੇ ਤੋਂ ਹੀ ਡਰ ਕੇ ਰਹਿੰਦੇ,<br>
ਚੜ੍ਹੇ ਅਨੇਕਾਂ ਲਸ਼ਕਰ ਲੈ ਕੇ ,ਤੂੰ ਨਾ ਝੁਕਿਓਂ, ਵਾਹ ਸਰਦਾਰਾ।<br>
ਖਿੜੇ ਗੁਲਾਬ ਜਿਹਾ ਸੀ ਤੇਰਾ ਖਿੜਿਆ ਮੁੱਖੜਾ ਸਹਿਜ ਸਰੂਰਿਆ,<br>
ਰਿਹਾ ਚਮਕਦਾ ਨੂਰ ਨਿਰੰਤਰ, ਤੇਰੇ ਮੱਥੇ ਕਿਰਨ ਪਸਾਰਾ।<br>
ਤੇਰਾ ਪਹਿਰਨ,ਮੁੱਛ ਖੜ੍ਹੀ ਵੀ,ਜਿਸਮ ਤੇਰੇ ਦਾ ਹਿੱਸਾ ਬਣ ਗਈ,<br>
ਸਾਰੀ ਉਮਰ ਨਹੀਂ ਤੂੰ ਲਿਫਿਆ ਤੱਕ ਵੈਰੀ ਦਾ ਲਸ਼ਕਰ ਭਾਰਾ।<br>
ਮਾਰ ਫੂਕ ਤੂੰ ਉੱਠ ਕੇ ਸ਼ੇਰਾ, ਤੁਰਿਓਂ ਛੱਡ ਕੇ ਬਾਕ ਅਧੂਰੀ,<br>
ਸੁਰਵੰਤਾ ਕੋਈ ਨਾਦ ਵਜਾ ਦੇ, ਕੁਝ ਪਲ ਦੇ ਜਾ ਜੀਣ ਉਧਾਰਾ।

-ਸੰਪਰਕ- 98726-31199



# ਨਾਨਕ ਦੇ ਦੂਤ

-ਤ੍ਰੈਲੋਚਨ ਲੋਚੀ

ਪਿਛਾਂਹ ਨੂੰ ਪਰਤ ਕੇ ਜਦ ਵੇਖਦਾ ਹਾਂ ,
ਬੜਾ ਕੁਝ ਤੁਰਦਾ ਨਾਲੋ - ਨਾਲ ਮੇਰੇ ।

ਕਦੇ ਕਦੇ ਜਦੋਂ ਉਪਰੋਕਤ ਸ਼ਿਅਰ ਮੇਰੇ ਜ਼ਿਹਨ ਵਿੱਚ ਘੁੰਮਦਾ ਹੈ ਤਾਂ ਸੱਚਮੁੱਚ ਓਦੋਂ ਬੜਾ ਕੁਝ ਨਾਲੋ - ਨਾਲ ਹੋ ਤੁਰਦਾ ਹੈ । ਅਤੀਤ ਦੇ ਕਈ ਪਲ ਚੇਤਿਆਂ ਵਿੱਚ ਆ ਜਾਂਦੇ ਨੇ। ਉਹਨਾਂ ਵਿੱਚੋਂ ਕਈ ਖ਼ੂਬਸੂਰਤ ਪਲਾਂ ਦਾ ਆਪਣਾ ਹੀ ਰੰਗ ਹੁੰਦਾ ਹੈ ਤੇ ਅੱਜ ਮੇਰੇ ਕਾਲਜ ਦਾ ਮਿੱਤਰ ਆਤਮਾ ਸਿੰਘ ਬਰਾੜ ਮੇਰੇ ਚੇਤਿਆਂ ਵਿੱਚ ਆਣ ਬੈਠਾ ਹੈ। ਵਸਾਊ, ਸ਼ਰਮਾਊ ਤੇ ਮੁਹੱਬਤੀ ਇਨਸਾਨ ਸਾਡੇ ਸਭਨਾਂ ਦਾ ਬੜਾ ਹੀ ਪਿਆਰਾ ਮਿੱਤਰ ।ਸੰਗਾਊ ਏਨਾ ਕਿ ਕੁੜੀਆਂ ਨਾਲ ਜੇ ਗੱਲ ਕਰਨੀ ਪੈ ਜਾਂਦੀ ਤਾਂ ਉਸ ਦੇ ਭਾਅ ਦੀ ਬਣ ਜਾਂਦੀ , ਬਸ ਉਹ ਓਥੋਂ ਖਿਸਕਣ ਦੀ ਕਰਦਾ । ਅਸੀਂ ਬਾਅਦ ਵਿੱਚ ਉਸ ਨੂੰ ਮਜ਼ਾਕ ਕਰਦੇ ਤਾਂ ਉਹ ਹਰ ਗੱਲ ਹੱਸ ਕੇ ਟਾਲ ਜਾਂਦਾ ਪਰ ਜਦੋਂ ਉਹ ਕਬੱਡੀ ਦੇ ਮੈਦਾਨ ਵਿੱਚ ਆਉਂਦਾ ,ਰੇਡ ਪਾਉਂਦਾ ਤਾਂ ਵਿਰੋਧੀਆਂ ਵਿੱਚ ਹਲਚਲ ਪੈਦਾ ਹੋ ਜਾਂਦੀ ਤੇ ਉਹ ਵਿਰੋਧੀਆਂ ਦੀਆਂ ਛਾਲਾਂ ਚੁਕਾ ਦਿੰਦਾ।ਹਰ ਪਾਸੇ ਆਤਮਾ ਆਤਮਾ ਹੁੰਦੀ।

ਅੱਜ ਕਾਲਜ ਸਮੇਂ ਦੀ ਇਕ ਬਹੁਤ ਹੀ ਖ਼ੂਬਸੂਰਤ ਘਟਨਾ ਚੇਤਿਆਂ ਵਿੱਚ ਆਈ ਹੈ ,ਜਿਸ ਦਾ ਸਿੱਧਾ ਸੰਬੰਧ ਆਤਮਾ ਸਿੰਘ ਨਾਲ ਹੈ । ਇੱਕ ਵਾਰ ਸਾਡੇ ਸਰਕਾਰੀ ਕਾਲਜ ਮੁਕਤਸਰ ਵਿਚ ਗੂੰਗੇ ਤੇ ਬਹਿਰੇ ਸਕੂਲੀ ਬੱਚਿਆਂ ਦਾ ਇਕ ਟਰੁੱਪ ਘੁੰਮਣ ਲਈ ਆਇਆ । ਮੁੱਖ ਮਕਸਦ ਇਹ ਸੀ ਕਿ ਉਹਨਾਂ ਬੱਚਿਆਂ ਨੂੰ ਦਿਖਾਉਣਾ ਕਿ ਕਾਲਜ ਕਿਸ ਤਰ੍ਹਾਂ ਦੇ ਹੁੰਦੇ ਨੇ , ਉੱਥੋਂ ਦਾ ਮਾਹੌਲ ਕੀ ਹੁੰਦਾ ਹੈ ਤੇ ਕਲਾਸਾਂ ਵਿੱਚ ਵਿਦਿਆਰਥੀ ਕਿਵੇਂ ਪੜ੍ਹਦੇ ਨੇ । ਉਹ ਮਾਸੂਮ ਬਾਲ ਆਪਣੇ ਇੰਚਾਰਜ ਮੈਡਮ ਨਾਲ ਹਰ ਕਲਾਸ ਵਿੱਚ ਜਾ ਰਹੇ ਸਨ । ਜਦੋਂ ਉਹ ਨਿੱਕੇ ਨਿੱਕੇ ਬੱਚੇ ਆਪਣੀ ਮੈਡਮ ਸਮੇਤ ਸਾਡੀ ਕਲਾਸ ਵਿੱਚ ਆਏ ਤਾਂ ਅਸੀਂ ਸਭਨਾਂ ਨੇ ਖੜ੍ਹੇ ਹੋ ਕੇ ਤਾੜੀਆਂ ਮਾਰ ਕੇ ਉਨ੍ਹਾਂ ਦਾ ਸਵਾਗਤ ਕੀਤਾ। ਬੱਚੇ ਬੜੇ ਹੀ ਪਿਆਰ ਨਾਲ ਸਾਡੇ ਵੱਲ ਦੇਖ ਰਹੇ ਸਨ ।ਉਹਨਾਂ ਗੂੰਗੇ ਤੇ ਬਹਿਰੇ ਬਾਲਾਂ ਨੂੰ ਦੇਖ ਕੇ ਸਾਡੇ ਮਨ ਪਸੀਜੇ ਗਏ ।ਉਹਨਾਂ ਦੇ ਮੈਡਮ ਸਾਨੂੰ ਸਾਰਿਆਂ ਨੂੰ ਮੁਖ਼ਾਤਿਬ ਹੋ ਕੇ ਕਹਿਣ ਲੱਗੇ, 'ਪਿਆਰੇ ਵਿਦਿਆਰਥੀਓ', ਇਹ ਨਿੱਕੇ ਨਿੱਕੇ ਬਾਲ ਗੂੰਗੇ ਤੇ ਬਹਿਰੇ ਨੇ ਤੇ ਇਸ ਤੋਂ ਵੀ ਦੁੱਖ ਦੀ ਗੱਲ ਇਹ ਹੈ ਕਿ ਇਹ ਵਿਚਾਰੇ ਸਾਰੇ ਹੀ ਅਨਾਥ ਨੇ, ਫਿਰ ਵੀ ਇਹਨਾਂ ਦੀ ਸਿਦਕ ਤੇ ਸਿਰੜ ਦੇਖੋ ਇਹ ਪੜ੍ਹ ਰਹੇ ਨੇ ਤੇ ਨਿੱਕਾ ਮੋਟਾ ਕੰਮ ਵੀ ਕਰ ਰਹੇ ਨੇ । ਤੁਸੀਂ ਆਪਣੀ ਇੱਛਾ ਮੁਤਾਬਕ ਇਹਨਾਂ ਦੀ ਜੋ ਵੀ ਮਦਦ ਕਰੋਗੇ ਤਾਂ ਇਹਨਾਂ ਅਨਾਥ ਬਾਲਾਂ ਨੂੰ ਬਹੁਤ ਖੁਸ਼ੀ ਹੋਵੇਗੀ ।

ਏਨਾ ਕਹਿ ਕੇ ਮੈਡਮ ਬੜੀ ਹੀ ਆਸ ਨਾਲ ਸਾਡੇ ਵੱਲ ਦੇਖਣ ਲੱਗੇ ਤੇ ਅਸੀਂ ਸਾਰੇ ਵਿਦਿਆਰਥੀ ਇਕ ਦੂਜੇ ਵੱਲ ਤੱਕਣ ਲੱਗੇ , ਕਿਉਂਕਿ ਇੱਕ ਦੂਜੇ ਦੇ ਹੱਥਾਂ 'ਚੋਂ ਖੋਹ ਖੋਹ ਕੇ ਸਮੋਸੇ ਖਾਣ ਵਾਲੇ ਤੇ ਚਾਹ ਪੀਣ ਵਾਲੇ ਸੂਰਮਿਆਂ 'ਤੇ ਸੱਚਮੁੱਚ ਹੀ ਇਹ ਇੱਕ ਔਖੀ ਘੜੀ ਸੀ ।ਘਰੋਂ ਦੋ ਦੋ ਰੁਪਏ ਖਿਸਕਾ ਕੇ ਚੋਰੀ ਫਿਲਮ ਵੇਖਣ ਵਾਲੇ ਯੋਧਿਆਂ 'ਤੇ ਸੱਚਮੁੱਚ ਹੀ ਇਹ ਸੰਕਟ ਦਾ ਸਮਾਂ ਸੀ। ਸੂਰਮਿਆਂ ਲਈ ਮਾਹੌਲ ਥੋੜ੍ਹਾ ਜਿਹਾ ਵਿਗੜਿਆ ਹੋਇਆ ਸੀ ਪਰ ਅਚਾਨਕ ਸਾਡਾ ਮਿੱਤਰ ਆਤਮਾ ਸਿੰਘ ਆਪਣੀ ਸੀਟ ਤੋਂ ਉੱਠਿਆ ਤੇ ਆਪਣੀ ਜੇਬ 'ਚੋਂ ਸੌ ਸੌ ਦੇ ਪੰਜ ਨੋਟ ਕੱਢ ਕੇ ਉਸ ਨੇ ਬੜੇ ਹੀ ਅਦਬ ਨਾਲ ਮੈਡਮ ਹੁਰਾਂ ਦੇ ਹਵਾਲੇ ਕਰ ਦਿੱਤੇ। ਇਹ ਸੀਨ ਦੇਖ ਕੇ ਮੈਡਮ ਹੁਰਾਂ ਦੇ ਨਾਲ ਨਾਲ ਅਸੀਂ ਵੀ ਸਾਰੇ ਡੌਰ ਭੌਰ ਹੋ ਗਏ ਪਰ ਮਾਸੂਮ ਬੱਚਿਆਂ ਦੀਆਂ ਤਾੜੀਆਂ ਨਾਲ ਕਮਰਾ ਗੂੰਜ ਉੱਠਿਆ। ਉਸ ਤੋਂ ਬਾਅਦ ਸੰਗ ਸੰਗ ਵਿੱਚ ਕਿਸੇ ਨੇ ਪੰਜ ,ਕਿਸੇ ਨੇ ਦਸ ਤੇ ਕਿਸੇ ਨੇ ਵੀਹ ਰੁਪਏ ਦੇ ਕੇ ਭਰੇ ਜਿਹੇ ਮਨ ਨਾਲ ਆਪੋ ਆਪਣਾ ਯੋਗਦਾਨ ਪਾਇਆ । ਪੀਰੀਅਡ ਖ਼ਤਮ ਹੋਣ ਤੋਂ ਬਾਅਦ ਰੋਜ਼ ਵਾਂਗ ਅਸੀਂ ਸਾਰੇ ਕੰਟੀਨ ਵਿੱਚ ਆਣ ਬੈਠੇ। ਹੈਰਾਨ ਪਰੇਸ਼ਾਨ ਹੋਏ ਸਾਰੇ ਹੀ ਆਤਮਾ ਸਿੰਘ ਵੱਲ ਦੇਖ ਰਹੇ ਸਨ ਕਿ ਜਿਵੇਂ ਉਸ ਨੇ ਕੋਈ ਜੱਗੋਂ ਤੇਰ੍ਹਵੀਂ ਕਰ ਦਿੱਤੀ ਹੋਵੇ। ਉਸ ਵੱਲੋਂ ਦਿੱਤੇ ਪੰਜ ਸੌ ਦਮੜੇ ਸਾਡੀਆਂ ਅੱਖਾਂ ਮੂਹਰੇ ਘੁੰਮ ਰਹੇ ਸੀ ।ਸਾਡਾ ਮਿੱਤਰ ਭੁਪਿੰਦਰ, ਆਤਮਾ ਸਿੰਘ ਵੱਲ ਇਸ਼ਾਰਾ ਕਰਕੇ ਬੋਲਿਆ , "ਅੱਜ ਚਾਹ ਕਿਵੇਂ ਪੀਵਾਂਗੇ, ਇਹਨੇ ਵੱਡੇ ਸੂਰਮੇ ਨੇ ਸਾਨੂੰ ਵੀ ਨੰਗ ਕਰ ਦਿੱਤਾ ।" ਅਜੇ ਬੋਲ ਭੁਪਿੰਦਰ ਦੇ ਮੂੰਹ ਵਿੱਚ ਹੀ ਸਨ ਕਿ ਆਤਮਾ ਸਿੰਘ ਨੇ ਆਪਣੀ ਜੇਬ 'ਚੋਂ ਪੰਜਾਹ ਦਾ ਨੋਟ ਕੱਢਿਆ ਤੇ ਕੰਟੀਨ ਵਾਲੇ ਪੰਡਤ ਜੀ ਨੂੰ ਚਾਹ ਤੇ ਸਮੋਸਿਆਂ ਲਈ ਕਹਿ ਦਿੱਤਾ । ਹੁਣ ਸਾਡੇ ਕੋਲ ਨੀਵੀਆਂ ਪਾਉਣ ਤੋਂ ਬਿਨਾਂ ਕੋਈ ਹੋਰ ਚਾਰਾ ਨਹੀਂ ਸੀ । ਚਾਹ ਪੀਂਦੇ ਪੀਂਦੇ ਇੱਕ ਹੋਰ ਮਿੱਤਰ ਅੰਗਰੇਜ਼ ਨੇ

ਆਤਮੇ ਨੂੰ ਪੁੱਛਿਆ, "ਆਤਮਾ ਸਿਆਂ ! ਏਨੇ ਪੈਸੇ ਤੇਰੇ ਕੋਲ ਆਏ ਤਾਂ ਆਏ ਕਿੱਥੋਂ?"

'ਯਾਰ ! ਅੱਜ ਤੜਕੇ ਬਾਪੂ ਨੇ ਕਿਹਾ ਸੀ ਕਿ ਆੜ੍ਹਤੀਏ ਕੋਲੋਂ ਪੰਜ ਸੌ ਰੁਪਏ ਫ਼ੜ ਕੇ ਲਿਆਈਂ ਘਰੇ ਬਹੁਤ ਹੀ ਤੰਗੀ ਫੰਗੀ ਹੈ । ਇਹ ਉਹੀ ਆੜ੍ਹਤੀਏ ਆਲੇ ਹੀ ਪੈਸੇ ਸਨ , ਯਾਰ ਮੈਥੋਂ ਅਨਾਥ ਬੱਚਿਆਂ ਦੇ ਚਿਹਰੇ ਦੇਖੇ ਨਹੀਂ ਗਏ, ਸੱਚੀਂ ਮੇਰੇ ਕੋਲ ਹੋਰ ਪੈਸੇ ਹੁੰਦੇ ਤਾਂ ਉਹ ਵੀ ਮੈਂ ਦੇ ਦਿੰਦਾ ।' ਏਨਾ ਆਖ ਕੇ ਆਤਮਾ ਸਿੰਘ ਚੁੱਪ ਕਰ ਗਿਆ ਪਰ ਅਸੀਂ ਸਾਰਿਆਂ ਨੇ ਉਸਦੇ ਚਿਹਰੇ 'ਤੇ ਪਹਿਲੀ ਵਾਰ ਏਨੀ ਉਦਾਸੀ ਦੇਖੀ ਸੀ।

'ਮਿੱਤਰਾ ! ਹੁਣ ਬਾਪੂ ਨੂੰ ਕੀ ਜਵਾਬ ਦਏਂਗਾ ,ਅੱਜ ਤਾਂ ਛਿੱਤਰ ਪਰੇਡ ਪੱਕੀ ਸਮਝ, ਬਾਪੂ ਨੂੰ ਕਿਵੇਂ ਸਮਝਾਏਂਗਾ', ਭੁਪਿੰਦਰ ਨੇ ਹੌਲੇ ਜਿਹੇ ਉਸ ਨੂੰ ਪੁੱਛਿਆ ।

'ਯਾਰ ,ਬਾਪੂ ਏਡਾ ਮਾੜਾ ਤਾਂ ਨਈਂ ', ਏਨੀ ਗੱਲ ਕਹਿ ਕੇ ਆਤਮਾ ਸਿੰਘ ਸਾਡੇ ਸਾਰਿਆਂ ਤੋਂ ਬਾਜ਼ੀ ਮਾਰ ਗਿਆ । ਜਿਵੇਂ ਕਬੱਡੀ ਖੇਡਦਾ ਉਹ ਮੈਦਾਨ ਵਿੱਚ ਵਿਰੋਧੀਆਂ ਨੂੰ ਚਿੱਤ ਕਰਦਾ ਸੀ, ਅੱਜ ਸ਼ਰੇਆਮ ਚਿੱਟੇ ਦਿਨ ਉਹ ਸਾਨੂੰ ਸਾਰਿਆਂ ਨੂੰ ਚਿੱਤ ਕਰ ਗਿਆ ਸੀ ।

ਮੈਂ ਮਨ ਹੀ ਮਨ ਵਿੱਚ ਉਸ ਵੱਲੋਂ ਕੀਤੇ "ਸੱਚੇ ਸੌਦੇ" ਨੂੰ ਸਲਾਮ ਕਰ ਰਿਹਾ ਸਾਂ । ਅੱਜ ਵੀ ਜਦੋਂ ਆਤਮਾ ਸਿੰਘ ਮੇਰੇ ਚੇਤਿਆਂ ਵਿੱਚ ਆਉਂਦਾ ਹੈ ਤਾਂ ਮੈਂ ਉਸ ਨੂੰ ਪੌਣਾਂ ਹੱਥੀਂ ਸਲਾਮ ਭੇਜ ਦਿੰਦਾ ਹਾਂ ...... ।

20 , ਸੈਕਿੰਡ ਫਲੋਰ , ਐੱਚ.ਆਈ.ਜੀ
ਰਾਜਗੁਰੂ ਨਗਰ, ਲੁਧਿਆਣਾ
ਸੰਪਰਕ- 9814253315

---

# ਬਦਲਾ

-ਪਿਆਰਾ ਸਿੰਘ ਘਲੋਟੀ



ਤਵੀ ਤੱਤੀ ਸੀ, ਅੱਗ ਵੀ ਬਲੇ ਥੱਲੇ,
ਉੱਤੇ ਗੁਰੂ ਜੀ ਸ਼ਾਂਤ ਅਡੋਲ ਬੈਠੇ।
ਕਿੰਨੇ ਕਸ਼ਟ, ਤਸੀਹੇ ਦੇਹੀ ਪਈ ਝੱਲੇ,
ਇਹਨਾਂ ਗੱਲਾਂ ਤੋਂ ਗੁਰੂ ਅਣਭੋਲ ਬੈਠੇ।
ਜ਼ਾਲਮ ਰੁਕੇ ਨਾ ਜ਼ੁਲਮ ਦੀ ਰਾਹ ਵੱਲੋਂ,
ਤੱਤੀ ਰੇਤ ਵੀ ਸੀਸ ਤੇ ਪਾਈ ਜਾਂਦੇ,
ਗੁਰੂ ਸਹਿਨ ਦੀ ਹੱਦ ਪੁਗਾਈ ਜਾਂਦੇ,
ਤੇ ਜ਼ਾਲਮ ਜ਼ੁਲਮ ਦੀ ਹੱਦ ਮੁਕਾਈ ਜਾਂਦੇ।
ਤ੍ਰਾਹੀ-ਤ੍ਰਾਹੀ ਮੱਚ ਗਈ ਲਾਹੌਰ ਅੰਦਰ,
'ਨ੍ਹੇਰ ਪਾਪਾਂ ਦਾ ਝੁੱਲਿਆ ਜਦੋਂ ਲੋਕੋ !
ਸੰਤਾਂ ਨਾਲ ਸੰਤ ਆਣ ਖੜ੍ਹੇ ਹੋਏ,
ਜ਼ਾਲਮ ਦਇਆ ਨੂੰ ਭੁੱਲਿਆ ਜਦੋਂ ਲੋਕੋ !!
'ਸਾਈਂ' ਆਣ ਢੁੱਕੇ ਤਪਦੀ ਤਵੀ ਕੋਲੇ, ਬੋਲੇ,
ਗੁਰੂ ਜੀ ਸੇਵਾ ਵਿੱਚ ਆ ਗਿਆ ਮੈਂ,
ਹੁਕਮ ਕਰੋ ਲਾਹੌਰ ਦੀ ਪਲਾਂ ਅੰਦਰ,
ਨਾਲ ਇੱਟ ਦੇ ਇੱਟ ਵਜਾ ਦਿਆਂ ਮੈਂ।
ਮੂਰਤ ਸ਼ਾਂਤੀ ਦੀ ਧੰਨ ਗੁਰੂ ਅਰਜਨ,
ਮੁਖੋਂ ਬੋਲ ਇਲਾਹੀ ਇਉਂ ਕਹਿਣ ਲੱਗੇ-
ਸੁਣੋ, ਸਾਈਂ ਜੀ ! ਸਿੱਖ ਤਦੋਂ ਜਨਮ ਲੈਂਦੇ,
ਜਦੋਂ ਅੱਤ ਦਾ ਜ਼ੁਲਮ ਹੀ ਢਹਿਣ ਲੱਗੇ।
ਅਸੀਂ, ਕਰਤੇ ਦਾ ਜੋ ਵੀ ਹੋਏ ਭਾਣਾ,
ਖਿੜੇ ਮੱਥੇ ਸਹਾਰਦੇ ਮੰਨਦੇ ਹਾਂ।
ਅਸੀਂ ਕਰਤੇ ਦੇ ਨਾਮ ਦਾ ਕਰ ਸਿਮਰਨ,
ਆਕੜ ਜ਼ਾਲਮਾਂ ਦੀ ਫੇਰ ਭੰਨਦੇ ਹਾਂ।
ਸੱਚੇ ਸਾਈਂ ਜੀ, ਸਾਡਾ ਇਤਿਹਾਸ ਇਹ ਹੈ,
ਮਨ ਵਿੱਚ ਬਦਲੇ ਦੀ ਅੱਗ ਨਹੀਂ ਬਾਲ਼ਦੇ ਹਾਂ,
ਖੇਰੂੰ-ਖੇਰੂੰ ਸਰਬੰਸ ਹੋ ਜਾਣ ਸਾਡੇ,
ਅਸੀਂ ਭਲਾ ਸਰਬੱਤ ਦਾ ਭਾਲ਼ਦੇ ਹਾਂ।
ਬਦਲਾ ਬੁਜ਼ਦਿਲੀ, ਕਾਇਰਤਾ ਹੀਣਤਾ ਹੈ,
ਬਦਲਾ ਲੈਣਾ ਬਹਾਦਰੀ ਨਹੀਂ ਹੁੰਦੀ,
ਖਿੜੇ ਮੱਥੇ ਮੰਨੇ ਗਏ ਭਾਣਿਆਂ ਦੀ,
ਏਥੇ ਕਦੇ ਨਿਰਾਦਰੀ ਨਹੀਂ ਹੁੰਦੀ।
ਭਾਣਾ ਮੰਨਣੋਂ ਸਿੱਖ ਕਦੇ ਬਦਲਦੇ ਨਹੀਂ,
ਬੰਦ-ਬੰਦ ਵੀ ਕੱਟਿਆ ਜਾਏ ਭਾਵੇਂ,
ਖੱਲ ਪੁੱਠੀ ਉਤਾਰ ਲਏ ਭਾਵੇਂ ਜ਼ਾਲਮ,
ਸਾਨੂੰ ਚਰਖੜੀਆਂ ਉੱਤੇ ਚੜ੍ਹਾਏ ਭਾਵੇਂ।
ਐਨਾ ਕੁਝ ਹੋਇਆ, ਸਭ ਕੁੱਝ ਸਹਿਨ ਕੀਤਾ,
ਬਦਲਾ ਲੈਣ ਦਾ ਕਦੋਂ ਖ਼ਿਆਲ ਆਇਆ?
ਭਾਣੇ ਵਿੱਚ ਰਹਿ ਕੇ ਝੱਲੇ ਜ਼ੁਲਮ ਭਾਰੇ,
ਸਮਾਂ ਚੱਲਦਾ ਅਸਾਂ ਦੇ ਨਾਲ ਆਇਆ !
ਸਾਈਂ ਬੋਲ ਪਏ – ਧੰਨ, ਧੰਨ, ਧੰਨ ਸਿੱਖੀ,
ਧੰਨ ਸਿੱਖੀ ਦੇ ਬੋਲ ਪੁਗਾਉਣ ਵਾਲੇ !
ਅੱਗ ਬਦਲੇ ਦੀ ਸਦਾ ਬੁਝਾਉਣ ਵਾਲੇ,
ਦੀਪਕ ਸ਼ਾਂਤੀ ਦੇ ਸਦਾ ਜਗਾਉਣ ਵਾਲੇ !!

ਸੰਪਰਕ: 9462076454



# ਕਿਣਮਿਣ ਦੀ ਉਡੀਕ

–ਨਿੰਦਰ ਘੁਗਿਆਣਵੀ

ਮਹਾਂਰਾਸ਼ਟਰ ਵਿੱਚ ਹਾਲੇ ਤੀਕ ਮੌਨਸੂਨ ਨਹੀ ਬਹੁੜੀ, ਹੋ ਸਕਦੈ ਕਿ ਇਸ ਕਾਲਮ ਦੇ ਛਪਣ ਤੀਕ ਇਥੇ ਮੌਨਸੂਨ ਦੀ ਆਮਦ ਹੋ ਹੀ ਜਾਵੇ ਤੇ ਮੱਚਦੇ-ਭੁੱਜਦੇ ਲੋਕੀ ਠੰਢੇ ਹੋ ਜਾਵਣ। ਗਰਮੀ ਨਾਲ ਹਾਲੋਂ ਬੇਹਾਲ ਹੋਏ ਫਿਰਦੇ ਇਥੋਂ ਦੇ ਲੋਕ ਆਖ ਰਹੇ ਨੇ ਕਿ ਬੜੀ ਲੇਟ ਹੋ ਗਈ ਹੈ ਇਸ ਵਾਰ ਮੌਨਸੂਨ, ਫਸਲਾਂ ਤੇ ਸਬਜੀਆਂ ਸੜ ਰਹੀਆਂ ਨੇ, ਪੂਜਾ ਕਰਨ ਵਿਚ ਮਨ ਨਹੀਂ ਲਗਦਾ। ਕੀ ਕਰੀਏ? ਕਿੱਧਰ ਜਾਈਏ? ਗਰਮੀ ਦੇ ਸਤਾਏ ਲੋਕ ਵਾਹਨ ਵੀ ਤੇਜ ਤੇਜ ਭਜਾਉਂਦੇ ਦਿਸਦੇ ਹਨ ਤੇ ਆਪੋ ਵਿੱਚ ਭਿੜ ਵੀ ਜਾਂਦੇ ਹਨ।

ਜੂਨ ਮਹੀਨੇ ਦੇ ਆਖੀਰ ਤਕ ਤਾਂ ਮੌਨਸੂਨ ਪੰਜਾਬ ਵਿਚ ਵੀ ਆ ਜਾਂਦੀ ਹੈ ਪਰ ਪੰਜਾਬ ਵੀ ਹਾਲੇ ਮੌਨਸੂਨ ਦੀ ਉਡੀਕ ਕਰ ਰਿਹਾ ਹੈ। ਖੇਤੋਂ ਝੋਨੇ ਦੀਆਂ ਪਨੀਰੀਆਂ ਪੁੱਟੀਆਂ ਜਾ ਰਹੀਆਂ ਨੇ ਤੇ ਝੋਨੇ ਲੱਗ ਰਹੇ ਨੇ। ਮਾਲਵੇ ਖਿੱਤੇ ਵਿੱਚ ਇਸ ਵਾਰ ਟਮਾਟਰਾਂ ਦੀ ਹੋਈ ਬੇਕਦਰੀ ਨੇ ਕਿਸਾਨਾਂ ਦਾ ਰੰਗ ਵੀ ਫਿਕਰ ਤੇ ਝੋਰੇ ਕਾਰਣ ਟਮਾਟਰਾਂ ਵਰਗਾ ਹੀ ਕਰ ਦਿੱਤਾ ਹੈ।

ਇੱਥੇ ਵਰਧਾ ਮੈਂ 20 ਜੂਨ ਦੀ ਸਵੇਰ ਨੂੰ ਅੱਪੜ ਗਿਆ ਸਾਂ ਤੇ ਪੂਨੇ ਤੋਂ ਜਹਾਜ ਬਦਲਨਾ ਪਿਆ। ਨਾਗਪੁਰ ਉਤਰਿਆ, ਦਫਤਰ ਦੀ ਗੱਡੀ ਆਈ ਖੜ੍ਹੀ ਸੀ ਲੈਣ। ਵੇਲੇ ਸਿਰ ਵਰਧਾ ਪੁੱਜਾ। ਜਦ ਦੁਪਿਹਰ ਭਖਣ ਲੱਗੀ, ਤਾਂ ਸਾਡੀ ਯੂਨੀਵਰਸਿਟੀ ਦੇ ਪੰਚ-ਟੀਲੇ ਪਹਾੜਾਂ ਉਤੋਂ ਆਉਂਦੀ ਤੱਤੀ ਲੂਅ ਪਿੰਡੇ ਲੂਹਣ ਲੱਗੀ। ਮੇਰੇ ਕੋਲ ਤਾਂ ਛਤਰੀ ਜਾਂ ਪਰਨਾ ਵੀ (ਸਾਫਾ) ਨਹੀਂ। ਹਾਂ, ਨਾਲ ਮਾਸਕ ਜਰੂਰ ਰੱਖੇ ਹੋਏ ਹਨ ਤੇ ਮਾਸਕ ਗਰਮੀ ਰੋਕੇਗਾ ਨਹੀਂ ਸਗੋਂ ਸਾਹ ਹੋਰ ਘੁੱਟੇਗਾ। ਪਹਾੜਾਂ ਉਤੇ ਫਿਰਦਿਆਂ ਮਾਸਕ ਲਾਈਏ ਤਾਂ ਸਾਹ ਵੀ ਘੁੱਟਿਆ ਜਾਂਦਾ ਹੈ। ਖੈਰ!

ਸਾਰਾ ਸਾਰਾ ਦਿਨ ਤੱਤਾ ਹਨੇਰ ਵਗਦਾ ਹੈ। ਬੂਟੇ ਪੌਦੇ ਸੁੱਕ ਮੜੁੱਕ ਚੱਲੇ ਨੇ। ਕੌਣ ਕੋਈ ਕਿੰਨਾ ਕੁ ਪਾਣੀ ਪਾਈ ਚੱਲੇ? ਮਾਲੀ ਥੱਕ ਹਾਰ ਕੇ ਅਕਾਸ਼ ਵੱਲ ਝਾਕਦੇ ਨੇ। ਜਦ ਤਕ ਇੰਦਰ ਦੇਵਤਾ ਮਿਹਰਬਾਨ ਨਹੀ ਹੁੰਦਾ ਤਦ ਤੀਕ ਕੋਈ ਚਾਰਾ ਨਹੀਂ। ਕੁਮਲਾਏ ਤੇ ਬਾਵਰੇ ਬਾਵਰੇ ਝਾਕਦੇ ਰੁੱਖ ਵੀ ਇਕ ਦੂਸਰੇ ਨੂੰ ਪੁੱਛ ਰਹੇ ਜਾਪਦੇ ਨੇ ਕਿ ਕਦ ਆਵੇਗਾ ਮੀਂਹ, ਕਿਸੇ ਰੋਕ ਰੱਖੀ ਹੈ ਕਿਣਮਿਣ ਕਿਣਮਿਣ---? ਹਰੇਕ ਹੱਥ ਛੱਤਰੀ ਹੈ, ਕੀ ਨਿਆਣਾ ਕੀ ਸਿਆਣਾ। ਸਿਰਾਂ ਮੂੰਹਾਂ ਉਤੇ ਵਲੇ ਹੋਏ ਨੇ ਪਰਨੇ। ਪੈਰੀਂ ਆਮ ਜਿਹੀਆਂ ਚੱਪਲਾਂ ਨੇ। ਬਹੁਤੇ ਲੋਕ ਹਲਕੇ ਜਿਹੇ ਕੱਪੜੇ ਦੇ ਕੁੜਤੇ ਪਜਾਮੇ ਪਾਈ ਫਿਰਦੇ ਨੇ। ਬਹੁਤੇ ਪ੍ਰੋਫੈਸਰ ਤਾਂ ਪਤਲੀਆਂ ਪਤਲੀਆਂ ਧੋਤੀਆਂ ਬੰਨੀ ਤੇ ਗੇਰੂਏ ਜਾਂ ਰੰਗ ਬਰੰਗੇ ਲੰਬੇ ਕੁੜਤੇ ਪਹਿਨ ਕੇ ਯੂਨੀਵਰਸਿਟੀ ਆਉਂਦੇ ਨੇ। ਕਿਸੇ ਨੇ ਬੋਦੀ ਛੱਡੀ ਹੋਈ ਹੈ ਤੇ ਮੱਥੇ ਉਤੇ ਲੰਮਾ ਤਿਲਕ ਚਮਕ ਰਿਹਾ ਹੈ। ਕੋਈ "ਰਾਮ ਰਾਮ" ਬੁਲਾ ਰਿਹਾ ਹੈ ਤੇ ਕੋਈ "ਨਮਸਤੇ" ਤੇ ਕੋਈ "ਪਰਨਾਮ" ਆਖਦਾ ਹੈ।

ਅੱਧੀ ਕੁ ਰਾਤ ਤੋਂ ਬਾਅਦ ਜਦ ਠੰਢਕ ਜਿਹੀ ਹੁੰਦੀ ਹੈ ਤਾਂ ਪਹਾੜਾਂ 'ਚੋਂ ਵੰਨ ਸੁਵੰਨੇ ਜੀਵ ਜੰਤੂ ਬਾਹਰ ਭੁੜਕਣ ਲਗਦੇ ਨੇ। ਸੇਹਾਂ ਨਿਕਲਦੀਆਂ ਨੇ ਠੰਡਕ ਮਾਣਨ ਨੂੰ। ਇਥੇ ਕੋਬਰੇ ਤੋਂ ਵੀ ਭੈੜਾ 'ਰਸਾਲ' ਨਾਮੀਂ ਸੱਪ ਮਿਲਦਾ ਹੈ। ਲੋਕੀ ਡਰ ਡਰ ਲੰਘਦੇ ਨੇ ਕਿ ਕੀ ਪਤਾ ਕਦੋਂ ਰਾਹ ਵਿਚ ਆ ਜਾਵੇ ਰਸਾਲ ਚੰਦਰਾ! ਮੇਰੀ ਰਿਹਾਇਸ਼ ਪਹਾੜ ਦੇ ਪੈਰਾਂ ਥੱਲੇ ਹੈ। ਜੀਵ ਜੰਤੂਆਂ ਦੀਆਂ ਵੰਨ ਸੁਵੰਨੀਆਂ ਆਵਾਜਾਂ ਸਹਿਜੇ ਹੀ ਸੁਣ ਲੈਂਦਾ ਹਾਂ ਮੈਂ। ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੇ ਬਾਂਦਰਾਂ ਵਾਂਗਰ ਏਥੇ ਵੀ ਬਾਂਦਰਾਂ-ਬਾਂਦਰੀਆਂ ਦੀ ਕੋਈ ਕਮੀ ਨਹੀਂ ਹੈ। ਬੜਾ ਸ਼ੋਰ ਪਾਉਂਦੇ ਨੇ! ਪੰਜਾਬੀ ਯੂਨੀਵਰਸਿਟੀ ਪਟਿਆਲੇ ਦੇ ਮੋਰਾਂ ਨੂੰ ਯਾਦ ਕਰਦਾ ਹਾਂ, ਏਥੇ ਕਿਥੇ ਲੱਭਦਾ ਮੋਰ? ਪੰਛੀ ਵੀ ਨਹੀਂ ਕੋਈ ਖਾਸ ਸਿਵਾਏ ਮਰੀਆਂ ਜਿਹੀਆਂ ਚਿੜੀਆਂ ਦੇ। ਚਿੜੀਆਂ ਵੀ ਆਥਣੇ ਸਵੇਰੇ ਹੀ ਉਡਦੀਆਂ ਨੇ।

ਮਰਾਠੀ ਦਾ ਪ੍ਰੋਫੈਸਰ ਸੰਦੀਪ ਮਧੁਕਰ ਸਪਕਾਲੇ 'ਮੈਂ ਸਾਂ ਜੱਜ ਦਾ ਅਰਦਲੀ' ਨੂੰ ਹਿੰਦੀ ਤੋਂ ਮਰਾਠੀ ਵਿਚ ਅਨੁਵਾਦ ਰਿਹਾ ਹੈ ਤੇ ਯੂਨਿਵਰਸਿਟੀ ਛਾਪੇਗੀ। ਅਜ ਸਵੇਰੇ ਦਫਤਰ ਆਉਂਦਿਆਂ ਪ੍ਰੋ. ਸਪਕਾਲੇ ਨੂੰ ਪੁਛਦਾ ਹਾਂ, "ਬਾਰਿਸ਼ ਕਬ ਆਏਗੀ ?" ਉਹ ਮਰਾਠੀ ਵਿਚ ਬੋਲਦਾ ਹੈ, "ਪਾਉਸ ਯੇ ਏਨਾਰ ਅਹੈ।" ਭਾਵ ਕਿ ਬਾਰਿਸ਼ ਆਉਣ ਵਾਲੀ ਹੈ। ਸਪਕਾਲੇ ਦਾ ਤੇ ਮੇਰਾ ਕਮਰਾ ਨਾਲ ਨਾਲ ਹਨ, ਇਸ ਲਈ ਉਹਦੇ ਕੁਝ ਸ਼ਬਦ ਮਰਾਠੀ ਦੇ ਸਿਖਦਾ ਰਹਿੰਦਾ ਹਾਂ। ਮੈਂ ਆਖਿਆ, " ਆਓ ਚੱਲੀਏ।" ਸਪਕਾਲੇ ਇਸਦਾ ਅਰਥ ਕਰਦਾ ਬੋਲਿਆ, "ਯਾ ਚਲਾ।" ਇਵੇਂ ਹੀ, "ਕਿਥੇ ਜਾ ਰਹੇ ਹੋ? ਦਾ ਅਰਥ ਉਹਨੇ ਕੀਤਾ, "ਕੁਠੇ ਜਾਤ ਅਹਾ।" ਮੈਂ ਆਖਿਆ ਕਿ ਸਪਕਾਲੇ ਆਜ ਗਰਮੀ ਬਹੁਤ ਹੈ। ਉਸਨੇ ਇਸਦਾ ਅਰਥ ਕੀਤਾ, "ਆਜ ਦਿਵਸ ਤਾਪਲੇਲਾ ਹੈ।" ਹੋ ਸਕਦੈ ਕਿ ਸਪਕਾਲੇ ਤੋਂ ਮਰਾਠੀ ਸਿੱਖ ਕੇ ਹੀ ਮੁੜਾਂਗਾ।

ਸੰਪਰਕ- 9417421700

# ਪਿਆਰ ਕਮਾਈ ਦਾ ਮੁੱਲ

**-ਸੰਤ ਤਰਨ ਸਿੰਘ ਵਹਿਮੀ**

ਇਕ ਮਜ਼ਹਬੀ ਮਸਤਾਨਾ ਮਾਲਵੇ ਦਾ ਰਤਨ ਸਿੰਘ ਪਿੰਡ ਰਸੂਲਪੁਰ ਦਾ ਆਇਆ। ਤੇ ਮਾਸਟਰ ਬਲਵੰਤ ਸਿੰਘ ਜੀ ਨੂੰ ਉਸ ਪੰਜ ਰੁਪਏ ਦੇ ਕਿਹਾ, ਮੈਂ ਕਣਕ ਦੀਆਂ ਵਾਢੀਆਂ ਕਰ ਪੰਜ ਕਿਸੇ ਦੇ ਦੇਣੇ ਸੀ ਸੋ ਦਿੱਤੇ ਹਨ। ਤੇ ਇਨ੍ਹਾਂ ਦਾ ਤੁਸੀਂ ਮੇਰੇ ਗਰੀਬ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਇਕ ਗੁਰੂ ਗ੍ਰੰਥ ਸਾਹਿਬ ਦਾ ਭੋਗ ਪਵਾ ਦਿਓ। ਸਤਿਗੁਰੂ ਜੀ ਭੀ ਓਸੇ ਵਕਤ ਆ ਖੜ੍ਹੇ ਤੇ ਦੇਖਿਆ, ਉਸ ਦੀ ਪੈਰੀਂ ਜੋੜਾ ਨਹੀਂ, ਕਛਹਿਰੇ ਪਾਟੇ ਹੋਏ ਹਨ ਤੇ ਕੋਈ ਬਸਤਰ ਕੋਲ ਨਹੀਂ। ਰੰਗ ਕਾਲਾ ਹੈ ਪਰ ਬੜਾ ਬੇਫਿਕਰ ਤੇ ਮਸਤ ਹੈ। ਸਤਿਗੁਰੂ ਜੀ ਕਿਹਾ, ਮਸਤਾਨਿਆ ਤੇਰੇ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਰੰਭੇ ਯਗ ਤੇ ਹਵਨ ਪਾਠਾਂ ਵਿੱਚ ਇਹ ਪੁਜ ਗਏ। ਪਰ ਤੂੰ ਕੋਲ ਹੀ ਰੱਖ ਜੋੜੇ ਬਸਤਰ ਤੇ ਵਰਤ ਲਈਂ ਤਾਂ ਮਸਤਾਨੇ ਕਿਹਾ, ਨਾ ਸੱਚੇ ਪਾਤਸ਼ਾਹੋ, ਮੇਰਾ ਭੀ ਉਸ ਗਾਲੜ ਦੇ ਪਿੰਡਾ ਭਿਉਂ ਘੱਟੇ ਵਿੱਚ ਲੇਟ ਕੇ ਰਾਮ ਚੰਦਰ ਜੀ ਦੇ ਪੁਲ ਵਿੱਚ ਹਿੱਸਾ ਪਾਉਣ ਵਾਂਗੂ ਹਿੱਸਾ ਪਾ ਲਵੋ ਮੇਰਾ ਸੀਰ ਨਾ ਨਿਖੇੜੋ ਤੇ ਕਿਹੋ ਸੂ ਜਿਵੇਂ ਯੂਸਫ ਦੀ ਵਿਕਰੀ ਵੇਲੇ ਇਕ ਮਾਈ ਨੇ ਕਿਹਾ ਸੀ, ਕਹਿ ਮਸਤਾਨਾ ਜਿਵੇਂ ਹੱਥਾਂ ਦੀਆਂ ਦੋਹਾਂ ਮੁੱਠਾਂ ਨਾਲ ਘੁੱਟ ਘੁੱਟ ਸਾਜ ਵਜਾ ਸ਼ਬਦ ਸਦਾ ਪੜ੍ਹਦਾ ਸੀ, ਪੜ੍ਹਨ ਲਗ ਪਿਆ। ਤਿਵੇਂ ਵਡਿਆਂ ਨਾਲ ਨਾ ਰੀਸ ਕੋਈ, ਬਿਤ ਆਪਣੇ ਦੀ ਛਾਲ ਲਾਇ ਕੇ ਤੇ। ਪੈਰ ਉਨ੍ਹਾਂ ਦੇ ਪੰਧ ਮੈਂ ਰਖਦਾ ਹਾਂ।

ਇਹ ਸੁਣ ਸਤਿਗੁਰੂ ਜੀ ਮਾਸਟਰ ਜੀ ਨੂੰ ਕਿਹਾ, ਪੰਜ ਰੱਖ ਲਵੋ। ਇਹੋ ਜਿਹਿਆਂ ਦੀ ਕਮਾਈ ਵਾਲੇ ਪਦਾਰਥ ਪਾਰੋਂ ਇਹ ਗੁਰੂ ਕਾ ਲੰਗਰ ਚਲਦਾ ਹੈ ਤੇ "ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ।।" ਵਾਕ ਸਫਲਾ ਹੁੰਦਾ ਹੈ। ਤੇ ਸਾਡਾ ਹਰ ਪ੍ਰਯੋਗ ਅਰੰਭਿਆ ਸਫਲ ਹੁੰਦਾ ਹੈ। ਮਸਤਾਨੇ ਝਟ ਕੁ ਹੱਥ ਦਾ ਸਾਜ਼ ਵਜਾ ਕੇ ਇਹ ਸਤਰਾਂ ਪੜ੍ਹ ਸਤਿਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕੀਤੀ ਤਾਂ ਸਤਿਗੁਰੂ ਜੀ ਕਿਹਾ, ਮਸਤਾਨਿਆਂ ਤੂੰ ਯੂਸਫ ਦੀ ਵਿਕਰੀ ਵਾਲੀ ਗਲ ਤੇ ਸੁਣਾ ਜੇ ਸਾਰੀ ਆਉਂਦੀ ਉ। ਤਾਂ ਮਸਤਾਨਾ ਮੁੜ ਉਵੇਂ ਹੱਥਾਂ ਦੀ ਬੀਨ ਵਜਾ ਪੜ੍ਹਨ ਲਗ ਪਿਆ। ਕਵਿਤਾ ਏ "ਜਿਵੇਂ ਆਖਦੇ ਨੇ ਯੂਸਫ ਵਿਕਰੀ ਤੇ ਜਦੋਂ ਧਨੀਆਂ ਨੇ ਭੀੜ ਲਾਈ ਹੈ ਸੀ। ਅੱਟੀ ਸੂਤ ਦੀ ਲੈ ਇਕ ਮਾਈ ਬੁਢੀ ਉਹ ਵੀ ਯੂਸਫ ਖਰੀਦਣੇ ਆਈ ਹੈ ਸੀ। ਨਹੀਉਂ ਇਹਦੇ ਤੋਂ ਆਵਣਾ ਮਾਈ ਯੂਸਫ ਉਹਨੂੰ ਕਿਸੇ ਨੇ ਹੱਸ ਅਲਾਈ ਹੈ ਸੀ। ਗਾਹਕਾਂ ਓਹਦਿਆਂ ਵਿੱਚ ਤਾਂ ਗਿਣੀ ਜਾਸਾਂ, ਏਨਾਂ ਆਖ ਕੇ ਭੁਲ੍ਹ ਪਈ ਮਾਈ ਹੈ ਸੀ।

ਤਿਵੇਂ ਵਡਿਆਂ ਨਾਲ ਨਹੀਂ ਰੀਸ ਕੋਈ ਬਿਤ ਆਪਣੇ ਦੀ ਛਾਲ ਲਾਇਕੇ ਤੇ। ਪੈਰ ਉਨ੍ਹਾਂ ਦੇ ਪੰਧ ਮੈਂ ਰਖਦਾ ਹਾਂ, ਨਾਰੀ ਤੁਧ ਦੇ ਹਥ ਫੜਾਇਕੇ ਤੇ।" ਸਤਿਗੁਰੂ ਜੀ ਦੇ ਨੇਤ੍ਰ ਜਲ ਨਾਲ ਭਰ ਗਏ ਤੇ ਕਿਹਾ, ਮਸਤਾਨਿਆ, ਤੂੰ ਇਹ ਤੁਕਾਂ ਕਿਵੇਂ ਤੇ ਕਿੱਥੋਂ ਯਾਦ ਕੀਤੀਆਂ ਹਨ? ਤੂੰ ਤਾਂ ਅਨਪੜ੍ਹ ਹੈਂ? ਤਾਂ ਮਸਤਾਨੇ ਕਿਹਾ, ਆਪ ਦੇ ਇਕ ਸਿੱਖ ਤੋਂ ਇਕ ਦੋ ਵਾਰੀ ਸੰਤ ਅੰਕ ਵਿੱਚੋਂ ਸਾਖੀ ਸੁਣੀ ਸੀ ਤੇ ਕੰਠ ਹੋ ਗਈਆਂ ਹਨ। ਮਾਸਟਰ ਬਲਵੰਤ ਸਿੰਘ ਜੀ ਨੇ ਕਿਹਾ, ਸੱਚੇ ਪਾਤਸ਼ਾਹੋ, ਸੰਤ ਅੰਕ ਵਿੱਚੋਂ ਤਰਨ ਸਿੰਘ ਵਹਿਮੀ ਨੇ ਮੀਰਾਂ ਸਿੰਘ ਜੰਡੂਆਲੇ ਦੀ ਸਾਖੀ ਵਿੱਚ ਸਾਧ ਨੂੰ ਸਿੱਖਣੀ ਦੇਣ ਸਮੇਂ ਇਹ ਕਿਹਾ ਹੈ : "ਤਿਵੇਂ ਵਡਿਆਂ ਨਾਲ ਨਹੀਂ ਰੀਸ ਕੋਈ।" ਤਾਂ ਸਤਿਗੁਰੂ ਜੀ ਕਿਹਾ, ਕਿਸੇ ਪ੍ਰੇਮੀ ਦੀ ਕਥਾ ਹੋਵੇ ਤੇ ਪ੍ਰੇਮ ਵਿੱਚ ਭਿੱਜਾ ਕਵੀ ਲਿਖੇ ਤੇ ਕੋਈ ਪ੍ਰੇਮੀ ਪੜ੍ਹੇ ਜਾਂ ਸੁਣੇ ਤਾਂ ਠੀਕ ਹੀ ਉਹ ਕਥਾ ਤੇ ਤੁਕਾਂ ਸੁਤੇ ਸੁਣਨ ਵਾਲੇ ਪ੍ਰੇਮੀ ਨੂੰ ਕੰਠ ਹੋ ਜਾਂਦੀਆਂ ਹਨ। ਮਸਤਾਨੇ ਸੱਚ ਆਖਿਆ ਹੈ ਮੈਨੂੰ ਸਭੇ ਗੁਣ ਇਸੇ ਤਰ੍ਹਾਂ ਹੀ ਸੁਤੇ ਪ੍ਰਾਪਤ ਹੋਏ ਨੇ ਤੇ ਕਿਹੋ ਨੇ ਪ੍ਰੇਮੀ ਕਵੀ ਆਪ ਅਮਰ ਹੋ ਕਈ ਪ੍ਰੇਮੀਆਂ ਨੂੰ ਵੀ ਇਸੇ ਤਰ੍ਹਾਂ ਪ੍ਰੇਮੀ ਬਣਾ ਅਮਰ ਕਰ ਜਾਂਦੇ ਹਨ। ਜਿਵੇਂ ਐਸੀਆਂ ਵਾਰਤਾਵਾਂ ਲਿਖ ਵਹਿਮੀ ਨੇ ਕੀਤਾ ਹੈ।

ਸੰਕਲਨ: **ਪ੍ਰਧਾਨ ਸਾਧਾ ਸਿੰਘ**, ਦਿੱਲੀ
ਸੰਪਰਕ: 9818822702



# ਯਾਦਾਂ ਦੀ ਫੁਲਵਾੜੀ

-ਨਿਰਮਲ ਕੌਰ ਲੁਧਿਆਣਾ

ਫਰ ਤੇਰੀ ਯਾਦਾਂ ਵਿੱਚ ਖਿੜ ਪਈ ਅੱਜ ਅੰਦਰ ਫੁਲਵਾੜੀ,

ਫ਼ਿਰ ਦਿਲੇ ਨੂੰ ਕੁਛ ਕੁਛ ਹੋਵੇ ਫਿਰ ਮਘੀ ਚੰਗਿਆੜੀ।

ਭਾਰਤ ਦਾ ਇਤਿਹਾਸ ਸ਼ਹੀਦਾਂ ਅਤੇ ਯੋਧਿਆਂ ਦਾ ਇਤਿਹਾਸ ਹੈ । ਇਸ ਇਤਿਹਾਸ ਵਿੱਚ ਨਾਮਧਾਰੀ ਪੰਥ ਦੇ ਸ਼ਹੀਦ ਇੱਕ ਚਾਨਣ ਮੁਨਾਰੇ ਦੀ ਤਰ੍ਹਾਂ ਹਨ, ਜਿਹਨਾਂ ਨੇ ਨਾ ਕੇਵਲ ਭਾਰਤ ਦੀ ਆਜ਼ਾਦੀ ਦਾ ਮੁੱਢ ਬੱਧਾ ਬਲਕਿ ਇੰਗਲੈਂਡ ਤਕ ਅੰਗਰੇਜ਼ੀ ਸਾਮਰਾਜ ਦੀਆਂ ਜੜ੍ਹਾਂ ਹਿਲਾ ਕੇ ਰੱਖ ਦਿੱਤੀਆਂ।



ਇਤਿਹਾਸ ਨੂੰ ਪੜ੍ਹਨ ਤੇ ਪਤਾ ਲਗਦਾ ਹੈ ਕਿ ਸ਼ਹੀਦ ਕੇਵਲ ਉਹ ਨਹੀਂ ਹੁੰਦੇ ਜੋ ਦੇਸ਼ ਦੀ ਖਾਤਿਰ ਜਾਨ ਵਾਰ ਦੇਂਦੇ ਹਨ ਬਲਕਿ ਉਹ ਵੀ ਸ਼ਹੀਦ ਹਨ ਜੋ ਜਿੰਦਾ ਹੁੰਦੇ ਹੋਏ ਆਪਣੇ ਤਨ ਤੇ ਹਰ ਪ੍ਰਕਾਰ ਦਾ ਦੁੱਖ ਸਹਾਰਦੇ ਹਨ ਪਰ ਆਪਣੇ ਅਸੂਲਾਂ ਨਾਲ ਕੋਈ ਸਮਝੌਤਾ ਨਹੀਂ ਕਰਦੇ। ਅਜਿਹੇ ਹੀ ਇਕ ਸਿੱਖ ਦਾ ਨਮੂਨਾ ਮਾਤਰ ਮੈਂ ਆਪਣੇ ਲੇਖ ਵਿਚ ਪੇਸ਼ ਕਰ ਰਹੀ ਹਾਂ।

ਸੰਨ 1970 ਦੇ ਆਸ ਪਾਸ ਦੀ ਗੱਲ ਹੈ। ਉਸ ਸਮੇਂ ਹਜਾਰੀ ਬਾਗ ਦਾ ਪਵਿੱਤਰ ਸਥਾਨ, ਜਿੱਥੇ ਸੂਬਾ ਸਾਹਿਬ ਸਿੰਘ ਜੀ ਸੰਨ 1879 ਵਿੱਚ ਸ਼ਹੀਦ ਹੋਏ , ਨਾਮਧਾਰੀ ਸੰਗਤ ਲਈ ਅਣਡਿੱਠ ਅਤੇ ਅਣਜਾਣ ਸੀ। ਉਸ ਸਥਾਨ ਤੇ ਨਾ ਹੀ ਸੂਬਾ ਸਾਹਿਬ ਸਿੰਘ ਜੀ ਦੀ ਕੋਈ ਯਾਦ ਬਣੀ ਸੀ ਅਤੇ ਨਾ ਹੀ ਉਹਨਾਂ ਦੀ ਯਾਦ ਵਿੱਚ ਕੋਈ ਮੇਲਾ ਜੁੜਣਾ ਸ਼ੁਰੂ ਹੋਇਆ ਸੀ।

ਉਹ ਸਥਾਨ ਅਜੇ ਵੀ ਉਨਾ ਹੀ ਉਜਾੜ ਸੀ, ਜਿੰਨਾ ਕਿ ਉਸ ਸਮੇਂ ਸੀ, ਜਦੋਂ ਉੱਥੇ ਸੂਬਾ ਸਾਹਿਬ ਸਿੰਘ ਜੀ ਅਤੇ ਸੂਬਾ ਕਾਹਨ ਸਿੰਘ ਜੀ ਅੰਗਰੇਜ਼ੀ ਹਕੂਮਤ ਦੇ ਦੌਰਾਨ ਕੈਦੀ ਸਨ । ਉਸ ਸਥਾਨ ਤੇ 16 -16 ਕੋਠੀਆਂ ਦੇ ਦੋ ਬਲਾਕ ਸਨ, ਜਿਹਨਾਂ ਵਿੱਚੋਂ ਇਕ ਬਲਾਕ ਵਿੱਚ ਸੂਬਾ ਸਾਹਿਬ ਸਿੰਘ ਜੀ ਨੂੰ ਤੇ ਦੂਸਰੇ ਬਲਾਕ ਵਿੱਚ ਸੂਬਾ ਕਾਹਨ ਸਿੰਘ ਜੀ ਨੂੰ ਕੈਦ ਰੱਖਿਆ ਗਿਆ ਸੀ। ਉਹਨਾਂ ਕੋਠੀਆਂ ਦੇ ਅੰਦਰ ਗੇਟ ਦੇ ਕੋਲ ਇੱਕ ਖਤਰਨਾਕ ਕੁੱਤਾ ਸੀ। ਉਹ ਕੁੱਤਾ ਕਿਸੇ ਨੂੰ ਵੀ ਉਸ ਸਥਾਨ ਦੇ ਆਸ ਪਾਸ ਖੜ੍ਹਣ ਨਹੀਂ ਸੀ ਦਿੰਦਾ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਇੱਛਾ ਸੀ ਕਿ ਉਸ ਥਾਂ ਤੇ ਬੈਠ ਕੇ ਨਾਮਧਾਰੀ ਸਿੱਖ ਸੂਬਾ ਸਾਹਿਬ ਸਿੰਘ ਜੀ ਦੀ ਯਾਦ ਵਿੱਚ ਭਜਨ ਕਰਨ, ਪਰ ਆਖਿਰ ਇਹ ਕਾਰਜ ਕਰੇ ਕੌਣ? ਕੌਣ ਉਸ ਉਜਾੜ ਸਥਾਨ ਤੇ ਆਪਣੇ ਪਰਿਵਾਰ ਤੋਂ ਦੂਰ, ਸੁਖ ਸੁਵਿਧਾਵਾਂ ਤੋਂ ਦੂਰ ਨਾਮ-ਸਿਮਰਨ ਕਰਨ ਲਈ ਬੈਠੇ , ਜਿੱਥੇ ਗੁਆਂਢ ਦੇ ਨਾਮ ਤੇ ਕੇਵਲ ਖ਼ਤਰਨਾਕ ਸੱਪ ਅਤੇ ਜੰਗਲੀ ਜਾਨਵਰ ਹੀ ਸਨ।

ਸ੍ਰੀ ਸਤਿਗੁਰੂ ਜੀ ਹਜ਼ਾਰੀ ਬਾਗ ਤੋਂ ਡਾਲਟਨਗੰਜ ਹੁੰਦੇ ਹੋਏ ਨਗਰ ਪਹੁੰਚੇ। ਨਗਰ, ਸੰਤ ਗੁਰਚਰਨ ਸਿੰਘ ਜੀ ਦਾ ਪਰਿਵਾਰ ਰਹਿੰਦਾ ਸੀ । ਸ੍ਰੀ ਸਤਿਗੁਰੂ ਜੀ ਡਾਲਟਨਗੰਜ ਜਾਂਦੇ ਤਾਂ ਉਨ੍ਹਾਂ ਦੇ ਘਰ ਜ਼ਰੂਰ ਜਾਂਦੇ। ਪਰ ਇਸ ਵਾਰ ਤਾਂ ਸ੍ਰੀ ਸਤਿਗੁਰੂ ਜੀ ਉਹਨਾਂ ਤੇ ਕੁੱਝ ਵਿਸ਼ੇਸ਼ ਹੀ ਕਿਰਪਾ ਕਰਨ ਆਏ ਸਨ ।

ਸਤਿਗੁਰੂ ਜੀ ਨੇ ਸੰਤ ਗੁਰਚਰਨ ਸਿੰਘ ਜੀ ਨੂੰ ਵੇਖਦਿਆਂ ਹੀ ਕਿਹਾ, " ਗੁਰਚਰਨ, ਇਹ ਕਾਰਜ ਕੇਵਲ ਤੂੰ ਹੀ ਕਰ ਸਕਦਾ ਹੈਂ।" ਸੰਤ ਗੁਰਚਰਨ ਸਿੰਘ ਜੀ ਨੂੰ ਅਚਰਜ ਵਿੱਚ ਦੇਖਦੇ ਹੋਏ ਸ੍ਰੀ ਸਤਿਗੁਰੂ ਜੀ ਨੇ ਉਹਨਾਂ ਨੂੰ ਹਜ਼ਾਰੀ ਬਾਗ ਵਾਲੀ ਸਾਰੀ ਗੱਲ ਦੱਸ ਦਿੱਤੀ ਅਤੇ ਉਹਨਾਂ ਅੱਗੇ ਆਪਣੀ ਇੱਛਾ ਪ੍ਰਗਟ ਕੀਤੀ। ਸੰਤ ਗੁਰਚਰਨ ਸਿੰਘ ਜੀ ਨੇ ਉਸ ਸੇਵਾ ਨੂੰ ਖਿੜੇ ਮੱਥੇ ਸਵੀਕਾਰ ਕਰ ਲਿਆ। ਬੱਸ ਫਿਰ ਕੀ ਸੀ, ਅੱਗਲੇ ਹੀ ਦਿਨ ਸੰਤ ਗੁਰਚਰਨ ਸਿੰਘ ਜੀ ਸਤਿਗੁਰੂ ਜੀ ਦਾ ਆਸਰਾ ਲੈ ਕੇ ਹਜ਼ਾਰੀ ਬਾਗ ਵੱਲ ਤੁਰ ਪਏ। ਫਿਰ ਜਦੋਂ ਸਤਿਗੁਰੂ ਆਪ ਪਾਂਧੀ ਰੂਪ ਵਿੱਚ ਨਾਲ ਹੋਵੇ ਤਾਂ ਸਫ਼ਰ

ਦੀਆ ਔਂਕੜਾਂ ਤੋਂ ਕੌਣ ਡਰੇ। ਸਤਿਗੁਰੂ ਜੀ ਨੇ ਸੰਤ ਗੁਰਚਰਨ ਸਿੰਘ ਜੀ ਨੂੰ ਕੋਠੀ ਦੇ ਗੇਟ ਦੇ ਕੋਲ ਬੈਠਣ ਦਾ ਹੁਕਮ ਦੇ ਦਿੱਤਾ ਅਤੇ ਕਿਹਾ , "ਗੁਰਚਰਨ ਸਿੰਘ ! ਹੁਣ ਤੂੰ ਇੱਥੇ ਬੈਠਾ ਭਜਨ ਕਰੀ ਚੱਲ, ਸਤਿਗੁਰੂ ਤੇਰੇ ਰਾਖੇ ਹਨ।"

ਸੰਤ ਗੁਰਚਰਨ ਸਿੰਘ ਜੀ ਉਸ ਦਿਨ ਤੋਂ ਹੀ ਆਪਣਾ ਘਰ-ਪਰਿਵਾਰ ਤਿਆਗ ਕੇ ਉੱਥੇ ਆ ਗਏ ਅਤੇ ਭਜਨ ਕਰਨ ਲੱਗੇ। ਉਸ ਕੋਠੀ ਦੇ ਨਾਲ ਹੀ ਇਕ ਖਾਲੀ ਕਮਰਾ ਸੀ ਜਿੱਥੇ ਜਿਆਦਾਤਰ ਸੱਪਾਂ ਦਾ ਹੀ ਡੇਰਾ ਹੁੰਦਾ ਸੀ। ਸੰਤ ਗੁਰਚਰਨ ਸਿੰਘ ਜੀ ਨੇ ਉਸ ਛੋਟੇ ਜਿਹੇ ਕਮਰੇ ਨੂੰ ਹੀ ਆਪਣਾ ਘਰ ਬਣਾ ਲਿਆ ਅਤੇ ਉਸ ਕਮਰੇ ਵਿਚ ਲੱਕੜ ਦੇ ਫੱਟਿਆਂ ਦਾ ਇਕ ਮੰਜਾ ਡਾਹ ਲਿਆ। ਸੰਤ ਜੀ ਦੱਸਦੇ ਸਨ ਕਿ ਜਦੋਂ ਉਹ ਨਾਮ ਸਿਮਰਨ ਕਰ ਰਹੇ ਹੁੰਦੇ ਤਾਂ ਉਹਨਾ ਦੇ ਮੰਜੇ ਥੱਲੇ ਬਹੁਤ ਸਾਰੇ ਸੱਪ ਆ ਕੇ ਬੈਠ ਜਾਂਦੇ ਅਤੇ ਜਦੋਂ ਉਹ ਅਰਦਾਸ ਕਰ ਲੈਂਦੇ ਤਾਂ ਇੱਕ-ਇੱਕ ਕਰਕੇ ਸਾਰੇ ਸੱਪ ਓਥੋਂ ਚਲੇ ਜਾਂਦੇ।

ਦਿਨ, ਹਫਤੇ, ਸਾਲ ਲੰਘਦੇ ਗਏ। ਸਤਿਗੁਰੂ ਜੀ ਆਪਣੇ ਸਿੱਖਾਂ ਨੂੰ ਹਮੇਸ਼ਾ ਯਾਦ ਰੱਖਦੇ ਹਨ । ਉਸ ਸਮੇਂ ਸਤਿਗੁਰੂ ਜੀ ਦੋ ਵਾਰ ਸੰਤ ਗੁਰਚਰਨ ਸਿੰਘ ਜੀ ਨੂੰ ਮਿਲਣ ਉਸ ਸਥਾਨ ਤੇ ਗਏ ।

ਪਹਿਲੀ ਵਾਰ ਸ੍ਰੀ ਸਤਿਗੁਰੂ ਜੀ ਹੈਲੀਕਾਪਟਰ ਤੇ ਮਾਤਾ ਜੀ ਅਤੇ ਮਨਚੰਦਾ ਜੀ ਨਾਲ ਸੰਤ ਗੁਰਚਰਨ ਸਿੰਘ ਜੀ ਨੂੰ ਦਰਸ਼ਨ ਦੇਣ ਗਏ। ਹੈਲੀਕਾਪਟਰ ਦੂਰ ਹੀ ਹੈਲੀਪੈਡ ਤੇ ਖੜ੍ਹਾ ਕਰ ਦਿੱਤਾ ਗਿਆ। ਅੱਗੋਂ ਇਕ ਟਰੱਕ ਡਰਾਈਵਰ ਸਤਿਗੁਰੂ ਜੀ ਨੂੰ ਵੇਖ ਕੇ ਰੁੱਕ ਗਿਆ ਤੇ ਓਸਨੇ ਸਤਿਗੁਰੂ ਜੀ ਨੂੰ ਉਸਦੇ ਟਰੱਕ ਵਿਚ ਚਰਨ ਪਾਉਣ ਲਈ ਬੇਨਤੀ ਕੀਤੀ। ਇਸੇ ਹੀ ਟਰੱਕ ਤੇ ਬੈਠ ਕੇ ਸ੍ਰੀ ਸਤਿਗੁਰੂ ਜੀ ਹਜ਼ਾਰੀ ਬਾਗ ਦੇ ਉਸ ਸਥਾਨ ਦੇ ਨੇੜੇ ਪਹੁੰਚੇ, ਜਿੱਥੇ ਸੰਤ ਗੁਰਚਰਨ ਸਿੰਘ ਜੀ ਭਜਨ ਕਰ ਰਹੇ ਸਨ। ਟਰੱਕ ਡਰਾਈਵਰ ਤੋਂ ਵਿਦਾ ਲੈ ਕੇ ਸਤਿਗੁਰੂ ਜੀ ਸੰਤ ਗੁਰਚਰਨ ਸਿੰਘ ਜੀ ਪਾਸ ਉਹਨਾਂ ਦਾ ਹਾਲ-ਚਾਲ ਪੁੱਛਣ ਲਈ ਆਏ । ਇਸ ਸਮੇਂ ਸੰਤ ਜੀ ਆਪਣੇ ਬਸਤਰ ਸਾਫ਼ ਕਰ ਰਹੇ ਸਨ ਕਿ ਅਚਾਨਕ ਇਕ ਆਵਾਜ਼ ਉਹਨਾਂ ਦੇ ਕੰਨਾਂ ਵਿੱਚ ਪਈ, 'ਗੁਰਚਰਨ ਸਿੰਘ !' ਸੰਤ ਜੀ ਨੇ ਪਿੱਛੇ ਪਲਟ ਕੇ ਦੇਖਿਆ ਤਾਂ ਦੀਨ ਦੁਨੀਆਂ ਦੇ ਵਾਲੀ ਸ੍ਰੀ ਸਤਿਗੁਰੂ ਜੀ ਉਹਨਾਂ ਦਾ ਪਤਾ ਲੈਣ ਲਈ ਆਪ ਆਏ ਸਨ ।

ਇਸ ਸਮੇਂ ਸੰਤ ਜੀ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ ।

ਇਸ ਤੋਂ ਬਾਅਦ ਇਕ ਵਾਰ ਫਿਰ ਸ੍ਰੀ ਸਤਿਗੁਰੂ ਜੀ ਹੈਲੀਕਾਪਟਰ ਤੇ ਸੰਤ ਜੀ ਦਾ ਪਤਾ ਲੈਣ ਪਹੁੰਚੇ। ਇਸ ਸਮੇਂ ਸਤਿਗੁਰੂ ਜੀ ਦੀਵਾਰ ਦੇ ਇਕ ਪਾਰ ਸਨ ਅਤੇ ਸੰਤ ਜੀ ਦੀਵਾਰ ਦੇ ਦੂਸਰੇ ਪਾਰ ਸਨ । ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਸਮੇਂ ਫਤਿਹ ਦਾ ਨਾਅਰਾ ਗੁੰਜਾਇਆ, 'ਜੋ ਬੋਲੇ ਸੋ ਨਿਹਾਲ' ਬੋਲਦੇ ਸਮੇਂ ਸਤਿਗੁਰੂ ਜੀ ਦੀਵਾਰ ਦੇ ਇਕ ਪਾਸੇ ਅਤੇ 'ਸਤਿ ਸ੍ਰੀ ਆਕਾਲ ' ਬੋਲਦੇ ਸਮੇਂ ਸਤਿਗੁਰੂ ਜੀ ਦੀਵਾਰ ਦੇ ਦੂਸਰੇ ਪਾਸੇ ਸੰਤ ਜੀ ਦੇ ਸਾਹਮਣੇ ਆ ਖਲੋਤੇ। ਸੰਤ ਜੀ ਨੇ ਸਤਿਗੁਰੂ ਜੀ ਦੇ ਚਰਨਾਂ ਤੇ ਮੱਥਾ ਟੇਕਿਆ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ। ਸੰਤ ਜੀ ਹਜ਼ਾਰੀ ਬਾਗ ਤਿੰਨ ਤੋਂ ਚਾਰ ਸਾਲ ਤੱਕ ਇਹ ਸੇਵਾ ਨਿਭਾਉਂਦੇ ਰਹੇ ਅਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਦੇ ਭਾਗੀਦਾਰ ਬਣਦੇ ਰਹੇ। ਸੰਤ ਗੁਰਚਰਨ ਸਿੰਘ ਜੀ (ਡਾਲਟਨਗੰਜ ਵਾਲੇ) ਸੰਤ ਸ਼ਮਸ਼ੇਰ ਸਿੰਘ ਜੀ (ਲੁਧਿਆਣਾ) ਦੇ ਪਿਤਾ ਜੀ ਹਨ ਅਤੇ ਮੇਰੇ ਦਾਦਾ ਜੀ ਹਨ ।

ਸੰਪਰਕ- 94170-78901



## ਦਾਤਿਆ

- ਅੰਜੂ ਵ ਰੱਤੀ
ਹੁਸ਼ਿਆਰਪੁਰ

ਦੋ ਘੁੱਟ ਰਹਿਮਤ ਦੇ ਪਿਆ ਦਾਤਿਆ,
ਸਰੂਰ ਉਮਰ ਭਰ ਦਾ ਚੜ੍ਹਾ ਦਾਤਿਆ।

ਇੱਕ ਬੱਸ ਯਾਦ ਰਹੇ ਨਾਮ ਤੇਰਾ ਮੈਨੂੰ,
ਭਾਂਵੇ ਹੋਰ ਸਭ ਕੁਝ ਦੇ ਭੁਲਾ ਦਾਤਿਆ।

ਰਹੀਂ ਅੰਗ-ਸੰਗ ਇਵੇਂ, ਵੀਣੀਂ ਵਿੱਚ ਵੰਗ ਜਿਵੇਂ,
ਮੈਥੋਂ ਪੱਲਾ ਕਿਤੇ ਲਈਂ ਨਾ ਛੁੜਾ ਦਾਤਿਆ।

ਤੇਰਾ ਇੱਕ ਸਾਥ ਰਹੇ, ਆਥਣ ਪ੍ਰਭਾਤ ਰਹੇ
ਨਾਮ ਚਿੱਤੋਂ ਦੇਵੀਂ ਨਾ ਭੁਲਾ ਦਾਤਿਆ।

ਜੱਗ ਤੇ ਲਿਆਇਆ ਤੂੰ,ਹੱਸਣਾ ਸਿਖਾਇਆ ਤੂੰ,
ਵੇਖੀਂ ਹੁਣ ਦੇਵੀਂ ਨਾ ਰਵਾ ਦਾਤਿਆ।

ਸੰਪਰਕ- 7009364775



# ਮੋਟੇ ਅਨਾਜ ਨੂੰ ਪਕਾਉਣ ਦਾ ਸਹੀ ਤਰੀਕਾ ਅਤੇ ਸਾਵਧਾਨੀਆਂ

**-ਡਾ. ਨਿਧੀ ਜੈਨ**

ਪਿਛਲੇ ਲੇਖਾਂ 'ਚ ਅਸੀਂ ਮੋਟੇ ਅਨਾਜ ਦੇ ਫਾਇਦੇ, ਉਹਨਾਂ ਦੀ ਮਹਤੱਤਾ ਅਤੇ ਅੱਜ ਦੇ ਸਮੇਂ ਵਿੱਚ ਉਸ ਦੀ ਸਾਡੀ ਜ਼ਿੰਦਗੀ ਵਿੱਚ ਕੀ ਲੋੜ ਹੈ, ਬਾਰੇ ਜਾਣਕਾਰੀ ਹਾਸਿਲ ਕੀਤੀ। ਪਰ ਕੀ ਜਾਣਕਾਰੀ ਹਾਸਿਲ ਕਰਨਾ ਹੀ ਕਾਫੀ ਹੈ? ਜੀ ਨਹੀਂ, ਉਸ ਜਾਣਕਾਰੀ ਤੇ ਅਮਲ ਕਰਨਾ, ਉਸ ਨੂੰ ਆਪਣੀ ਜੀਵਨ ਸ਼ੈਲੀ ਵਿੱਚ ਸ਼ਾਮਿਲ ਕਰਨਾ, ਉਸ ਨੂੰ ਬਣਾਉਣ ਦਾ ਸਹੀ ਤਰੀਕਾ, ਖਾਣ ਵੇਲੇ ਕੀਤੇ ਜਾਣ ਵਾਲੇ ਪਰਹੇਜ ਅਤੇ ਸਾਵਧਾਨੀਆਂ ਬਾਰੇ ਜਾਣਨਾ ਵੀ ਬਹੁਤ ਜ਼ਰੂਰੀ ਹੈ, ਤਾਂ ਜੋ ਉਸ ਦਾ ਪੂਰਾ ਫਾਇਦਾ ਚੁੱਕਿਆ ਜਾ ਸਕੇ।

**ਇਸ ਨੂੰ ਬਣਾਉਣ ਦਾ ਸਹੀ ਤਰੀਕਾ ਅਤੇ ਵਰਤੀਆਂ ਜਾਣ ਵਾਲੀਆਂ ਸਾਵਧਾਨੀਆਂ:-**

(1) ਮੋਟੇ ਅਨਾਜ ਵਿੱਚ ਫਾਈਬਰ ਵਧੇਰੇ ਮਾਤਰਾ ਵਿੱਚ ਹੁੰਦਾ ਹੈ। ਜਿਸ ਕਾਰਨ ਇਹ ਪੇਟ ਗੈਸ ਅਤੇ ਬਦਹਜ਼ਮੀ ਕਰਦਾ ਹੈ। ਇਸ ਲਈ ਇਸ ਨੂੰ ਬਣਾਉਣ ਤੋਂ ਪਹਿਲਾਂ ਘੱਟੋ ਘੱਟ 6-8 ਘੰਟੇ ਪਾਣੀ 'ਚ ਭਿਉਂ ਕੇ ਰੱਖਣਾ ਚਾਹੀਦਾ ਹੈ ਤੇ ਜੇਕਰ ਅਸੀਂ ਬੱਚਿਆਂ ਤੇ ਬਜ਼ੁਰਗਾਂ ਲਈ ਖਾਣਾ ਬਣਾਉਣਾ ਹੈ ਤਾਂ ਇਸ ਨੂੰ 8-10 ਘੰਟੇ ਪਾਣੀ ਵਿੱਚ ਭਿਉਂ ਕੇ ਰੱਖਣਾ ਚਾਹੀਦਾ ਹੈ।

ਪਾਣੀ ਦਾ ਅਨੁਪਾਤ ਵੱਖੋ ਵੱਖ ਦਾਨਿਆਂ ਵਾਸਤੇ ਇਸ ਤਰ੍ਹਾਂ ਹੈ:-

(a) ਕੁਟਕੀ (Little Millet) ਲਈ : ਇਕ ਕਪ ਕੁਟਕੀ 'ਚ ਢਾਈ ਕਪ ਪਾਣੀ।

(b) ਸਵਾਂਕ (Barnyard Millet) ਲਈ : ਇਕ ਕਪ ਸਵਾਂਕ 'ਚ ਢਾਈ ਕਪ ਪਾਣੀ।

(c) ਕੋਧਰਾ (Kodo) ਲਈ : ਇਕ ਕਪ ਕੋਧਰਾ 'ਚ ਤਿੰਨ ਕਪ ਪਾਣੀ।

(d) ਕੰਗਣੀ (Foxtail Millet) ਲਈ : ਇਕ ਕਪ ਕੰਗਣੀ 'ਚ ਸਵਾ ਤਿੰਨ ਕਪ ਪਾਣੀ।

(e) ਹਰੀ ਕੰਗਣੀ (Browntop Millet) ਲਈ : ਇਕ ਕਪ ਹਰੀ ਕੰਗਣੀ 'ਚ ਸਾਢੇ ਤਿੰਨ ਕਪ ਪਾਣੀ।

ਨਵੇਂ ਦਾਨਿਆਂ 'ਚ ਇਹ ਮਾਤਰਾ ਵਰਤੋ। ਜੇਕਰ ਦਾਣੇ ਸਾਲ ਪੁਰਾਨੇ ਹਨ ਤਾਂ ਪਾਣੀ ਦੀ ਮਾਤਰਾ ਨੂੰ ਥੋੜ੍ਹਾ ਹੋਰ ਵਧਾ ਲੈਣਾ ਚਾਹੀਦਾ ਹੈ।

(2) ਇਕ ਸਮੇਂ ਵਿੱਚ ਇਕੋ ਤਰ੍ਹਾਂ ਦੇ ਮੋਟੇ ਅਨਾਜ ਦੀ ਵਰਤੋਂ ਕਰਨੀ ਚਾਹੀਦੀ ਹੈ ਭਾਵੇਂ ਉਸ ਦੀ ਰੋਟੀ ਬਣਾਉਣੀ ਹੋਵੇ ਜਾਂ ਖਿਚੜੀ – ਦਲੀਆ ਜਾਂ ਫੇਰ ਚੌਲ ਹੋਣ। ਦੋ ਜਾਂ ਤਿੰਨ ਮੋਟੇ ਅਨਾਜਾਂ (Multigrain) ਦੀ ਵਰਤੋਂ ਨਹੀਂ ਕਰਨੀ ਚਾਹੀਦੀ, ਕਿਉਂਕਿ ਇਸ ਨਾਲ ਕਿਸੇ ਦੇ ਵੀ ਪੋਸ਼ਟਿਕ ਤੱਤਾਂ ਦਾ ਪੂਰਾ ਲਾਭ ਨਹੀਂ ਮਿਲ ਸਕਦਾ।

(3) ਮੋਟਾ ਅਨਾਜ ਥਾਇਰਾਇਡ ਤੇ ਅਸਰ ਕਰ ਸਕਦਾ ਹੈ। ਇਸ ਦੇ ਅਸਰ ਨੂੰ ਘਟਾਉਣ ਲਈ ਇਸ ਨੂੰ ਪਕਾਉਂਦੇ ਸਮੇਂ 1-2 ਚਮਚੇ ਦੇਸੀ ਘਿਉ, ਸਰ੍ਹੋਂ ਦਾ ਤੇਲ ਜਾਂ ਤਿਲ ਦੇ ਤੇਲ ਦੀ ਵਰਤੋਂ ਕਰਨੀ ਚਾਹੀਦੀ ਹੈ। ਇਸ ਨਾਲ ਥਾਇਰਾਇਡ ਦਾ ਪ੍ਰਭਾਵ ਤਾਂ ਘੱਟਦਾ ਹੀ ਹੈ, ਨਾਲ ਹੀ ਇਹ ਸਰੀਰ ਵਿੱਚ ਖੁਸ਼ਕੀ ਤੇ ਕਬਜ ਨਹੀਂ ਹੋਣ ਦਿੰਦੇ।

(4) ਮੋਟੇ ਅਨਾਜ ਨੂੰ ਬਣਾਉਣ ਸਮੇਂ ਸੈਂਧਾ ਨਮਕ ਦੀ ਵਰਤੋਂ ਕਰਨੀ ਚਾਹੀਦੀ ਹੈ। ਕਿਉਂਕਿ ਸੈਂਧਾ ਨਮਕ ਵਿੱਚ ਸੋਡੀਅਮ ਦੀ ਜਗ੍ਹਾ ਪੋਟਾਸ਼ਿਅਮ ਹੁੰਦਾ ਹੈ। ਪਰ ਜਿਨ੍ਹਾਂ ਮਰੀਜਾਂ ਦੇ ਗੁਰਦੇ ਕੰਮ ਨਹੀਂ ਕਰਦੇ, ਉਹਨਾਂ ਨੂੰ ਸੈਂਧਾ ਨਮਕ ਦੀ ਵਰਤੋਂ ਨਹੀਂ ਕਰਨੀ ਚਾਹੀਦੀ।

(5) ਮੋਟਾ ਅਨਾਜ ਬਣਾਉਣ ਲਈ ਮਿੱਟੀ ਦੇ ਜਾਂ ਲੋਹੇ ਦੇ ਭਾਂਡਿਆਂ ਦੀ ਵਰਤੋਂ ਕਰਨੀ ਚਾਹੀਦੀ ਹੈ ਤਾਂ ਜੋ ਸਰੀਰ 'ਚ ਖ਼ੂਨ ਦੀ ਕਮੀ ਨਾ ਹੋਵੇ ਅਤੇ ਇਹਨਾਂ 'ਚ ਪਾਏ ਜਾਣ ਵਾਲੇ ਪੋਸ਼ਟਿਕ ਤੱਤਾਂ ਦਾ ਪੂਰਾ ਤੱਤ ਸਾਡੇ ਭੋਜਨ ਵਿੱਚ ਮਿਲ ਸਕੇ।

(6) ਜਿਸ ਪਾਣੀ 'ਚ ਮੋਟੇ ਅਨਾਜ ਨੂੰ ਭਿਉਂਇਆ ਜਾਵੇ, ਉਸ ਨੂੰ ਪਕਾਉਣ ਵਾਸਤੇ ਵੀ ਉਹੀ ਪਾਣੀ ਵਰਤਿਆ ਜਾਵੇ। ਉਸ ਪਾਣੀ ਨੂੰ ਸੁੱਟਣਾ ਨਹੀਂ ਚਾਹੀਦਾ ਕਿਉਂਕਿ ਉਸ ਵਿੱਚ ਕਈ ਪਾਣੀ 'ਚ ਘੁਲਣਸ਼ੀਲ ਵਿਟਾਮਿਨ ਤੇ ਖਣਿਜ ਹੁੰਦੇ ਹਨ ਜੋ ਸਾਡੇ ਸਰੀਰ ਲਈ ਜ਼ਰੂਰੀ ਹੁੰਦੇ ਹਨ।

(7) ਉਸ ਮੋਟੇ ਅਨਾਜ ਦੀ ਵਰਤੋਂ ਕਰਨੀ ਚਾਹੀਦੀ ਹੈ ਜੋ ਘੱਟ ਤੋਂ ਘੱਟ ਪਾਲਿਸ਼ ਕੀਤਾ ਹੋਵੇ। ਵਧੇਰੇ ਪਾਲਿਸ਼ ਨਾਲ ਉਹਨਾਂ ਦੇ ਪੋਸ਼ਟਿਕ ਤੱਤ ਖਤਮ ਹੋ ਜਾਂਦੇ ਹਨ।

ਅੱਗਲੇ ਅੰਕ ਵਿੱਚ ਅਸੀਂ ਮੋਟੇ ਅਨਾਜ ਨੂੰ ਬਣਾਉਣ ਦੀਆਂ ਕੁਝ ਰੇਸਿਪੀਆਂ ਬਾਰੇ ਜਾਣਾਂਗੇ।

ਸੰਪਰਕ: 9357025693

# ਸ੍ਰ. ਬੇਅੰਤ ਸਿੰਘ ਕੰਗ ਨਮਿੱਤ ਪਾਠ ਦਾ ਭੋਗ ਕਥਾ ਕੀਰਤਨ ਤੇ ਸ਼ਰਧਾਂਜਲੀਆਂ ਭੇਂਟ



ਪਿੰਡ ਕੰਗ (ਜ਼ਿਲ੍ਹਾ ਗੁਰਦਾਸਪੁਰ):- ਬਹੁਤ ਹੀ ਹਰਮਨ ਪਿਆਰੀ ਸ਼ਖ਼ਸੀਅਤ ਸਵਰਗੀ ਬੇਅੰਤ ਸਿੰਘ ਕੰਗ 90 ਸਾਲ ਦੀ ਉਮਰ ਭੋਗਦੇ ਹੋਏ ਕੁਝ ਸਮਾਂ ਬੀਮਾਰ ਰਹਿ ਕੇ 23 ਜੂਨ 2023 ਨੂੰ ਅਕਾਲ ਚਲਾਣਾ ਕਰ ਗਏ। ਉਹਨਾਂ ਦੇ ਪਿਤਾ ਦਾ ਨਾਂਅ ਸ: ਸਾਧੂ ਸਿੰਘ ਅਤੇ ਮਾਤਾ ਦਾ ਨਾਂਅ ਪ੍ਰੀਤਮ ਕੌਰ ਸੀ। ਉਹ ਸਤਿਗੁਰੂ ਹਰੀ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨਿੰਨ ਸੇਵਕ ਸੰਤ ਬਾਬਾ ਝੰਡਾ ਸਿੰਘ ਕੰਗ ਦੇ ਪੋਤਰੇ ਸਨ। ਉਹਨਾਂ ਦਾ ਜਨਮ 17 ਜਨਵਰੀ 1934 ਨੂੰ ਪਿੰਡ ਕੰਗ (ਨਜ਼ਦੀਕ ਧਾਰੀਵਾਲ) ਜ਼ਿਲ੍ਹਾ ਗੁਰਦਾਸਪੁਰ ਵਿਖੇ ਹੋਇਆ। ਸ: ਬਲੀ ਸਿੰਘ ਤੇ ਸ: ਮੱਖਣ ਸਿੰਘ ਉਹਨਾਂ ਦੇ ਭਰਾ ਅਤੇ ਗੁਰਵੰਤ ਕੌਰ ਹੋਠੀਆਂ ਉਹਨਾਂ ਦੀ ਭੈਣ ਸੀ। ਉਹਨਾਂ ਦੀ ਪਤਨੀ ਦਾ ਨਾਂਅ ਸੁਰਜੀਤ ਕੌਰ ਸੀ। ਉਹਨਾਂ ਦਾ ਕਿੱਤਾ ਕੇਵਲ ਖੇਤੀਬਾੜੀ ਹੀ ਸੀ।

ਸ: ਬੇਅੰਤ ਸਿੰਘ ਕੰਗ ਨਮਿੱਤ ਸਧਾਰਨ ਪਾਠ ਦਾ ਭੋਗ ਪਿੰਡ ਕੰਗ ਦੇ ਗੁਰਦੁਆਰਾ ਸਾਹਿਬ ਵਿਖੇ ਉਹਨਾਂ ਦੇ ਸਪੁੱਤਰਾਂ: ਪੰਥਕ ਕਵੀ ਜੋਗਿੰਦਰ ਸਿੰਘ ਕੰਗ, ਬਲਵਿੰਦਰ ਸਿੰਘ ਕੰਗ, ਸਪੁੱਤਰੀ: ਬਲਵਿੰਦਰ ਸਿੰਘ ਸੰਘੇੜਾ, ਦਾਮਾਦ ਦਵਿੰਦਰ ਸਿੰਘ ਸੰਘੇੜਾ, ਪੋਤਰਿਆਂ: ਇੰਜੀਨੀਅਰ ਹਰਪ੍ਰੀਤ ਸਿੰਘ ਕੰਗ, ਐਸ.ਡੀ.ਓ. ਦਿਲਪ੍ਰੀਤ ਸਿੰਘ ਕੰਗ ਅਤੇ ਜੇ.ਈ. ਕਰਨਬੀਰ ਸਿੰਘ ਕੰਗ ਵੱਲੋਂ 1 ਜੁਲਾਈ, 2023 ਦਿਨ ਸ਼ਨੀਵਾਰ ਨੂੰ ਪਾਇਆ ਗਿਆ। ਇਸ ਮੌਕੇ ਵਿਸ਼ੇਸ਼ ਕਥਾ ਕੀਰਤਨ ਦਾ ਆਯੋਜਨ ਕੀਤਾ ਗਿਆ ਜਿਸ ਵਿੱਚ ਜੱਥੇਦਾਰ ਸੁਰਜੀਤ ਸਿੰਘ ਮੁਸਤਫ਼ਾਪੁਰ ਨੇ "ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ" ਤੁਕ ਦੀ ਟੇਕ ਲੈ ਕੇ ਸ: ਬੇਅੰਤ ਸਿੰਘ ਕੰਗ ਦੇ ਸਫ਼ਲ ਗੁਰਸਿੱਖੀ ਜੀਵਨ ਦਾ ਵਿਸਤ੍ਰਿਤ ਵਰਨਣ ਕੀਤਾ। ਉਪਰੰਤ ਜੱਥੇਦਾਰ ਨਿਸ਼ਾਨ ਸਿੰਘ ਦਿੱਲੀ ਵਾਲਿਆਂ "ਸੇਵਕ ਦੀ ਓੜਕਿ ਨਿਬਹੀ ਪ੍ਰੀਤਿ॥ ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ॥" ਅਤੇ "ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ" ਤੁਕਾਂ ਤੇ ਆਧਾਰਿਤ ਬੁਲੰਦ ਆਵਾਜ਼ ਵਿੱਚ ਪ੍ਰਭਾਵਸ਼ਾਲੀ ਕੀਰਤਨ ਕਰ ਕੇ ਸੰਗਤਾਂ ਨੂੰ ਖ਼ੂਬ ਸਰਸ਼ਾਰ ਕੀਤਾ ਅਤੇ ਜਿੱਥੇ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਊਠਾਂ ਘੋੜਿਆਂ 'ਤੇ ਆਈ ਸੰਗਤ ਦੇ ਮੇਲਿਆਂ ਅਤੇ ਸਤਿਗੁਰੂ ਪ੍ਰਤਾਪ ਸਿੰਘ ਦੇ ਸਮੇਂ ਕਰਵਾਏ ਮੇਲਿਆਂ ਦਾ ਜ਼ਿਕਰ ਕੀਤਾ, ਉੱਥੇ ਸ: ਬੇਅੰਤ ਸਿੰਘ ਕੰਗ ਦੇ ਦਾਦਾ ਜੀ ਮਹਾਨ ਸਾਧੂ ਸੰਤ ਬਾਬਾ ਝੰਡਾ ਸਿੰਘ ਜੀ ਦੇ ਜੀਵਨ ਦੀਆਂ ਕੁਝ ਅਦੁੱਤੀ ਝਲਕੀਆਂ ਵੀ ਪੇਸ਼ ਕੀਤੀਆਂ। ਕਥਾ ਵਾਚਕ ਸੰਤ ਨਿਸ਼ਾਨ ਸਿੰਘ ਤਲਵੰਡੀ ਨੇ ਜਿੱਥੇ ਇਸ ਪਰਿਵਾਰ ਦਾ ਨਾਮਧਾਰੀ ਪੰਥ ਨਾਲ ਸੰਬੰਧਿਤ ਪਿਛੋਕੜ ਪੇਸ਼ ਕੀਤਾ ਉੱਥੇ ਇਸ ਪਰਿਵਾਰ ਦੇ ਦਾਮਾਦ ਸੂਬਾ ਸਾਧੂ ਸਿੰਘ ਦਾ ਜ਼ਿਕਰ ਵੀ ਕੀਤਾ ਜਿਹਨਾਂ ਨੇ ਬੇਅੰਤ ਸਾਧ ਸੰਗਤ ਦੀ ਆਮਦ 'ਤੇ ਆਪਣੇ ਪਿੰਡ "ਚਾਕਾਂਵਾਲੀ" ਦਾ ਨਾਂਅ ਬਦਲ ਕੇ "ਸੰਤਾਂ ਵਾਲੀ" ਰੱਖ ਦਿੱਤਾ। ਉਪਰੰਤ ਸ੍ਰੀ ਭੈਣੀ ਸਾਹਿਬ ਦੇ ਪ੍ਰਮੁੱਖ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਘੁੱਲਾ ਦੇ ਕੀਰਤਨੀ ਜੱਥੇ ਨੇ ਤੰਤੀ ਸਾਜ਼ਾਂ ਨਾਲ "ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ" ਅਤੇ "ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ" ਸ਼ਬਦਾਂ ਦੁਆਰਾ ਨਿਰਧਾਰਤ ਰਾਗਾਂ ਵਿੱਚ ਵੈਰਾਗਮਈ ਕੀਰਤਨ ਕਰ ਕੇ ਹਾਜ਼ਰ ਸੰਗਤਾਂ ਨੂੰ ਮੰਤਰ ਮੁਗਧ ਕੀਤਾ। ਜ਼ਿਕਰਯੋਗ ਹੈ ਕਿ ਸ: ਬੇਅੰਤ ਸਿੰਘ ਕੰਗ ਸਤਿਗੁਰੂ ਪ੍ਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਮੁੱਖ ਹਜ਼ੂਰੀ ਰਾਗੀਆਂ ਸੰਤ ਦਰਸ਼ਨ ਸਿੰਘ ਤੇ ਸੰਤ ਖ਼ਜ਼ਾਨ ਸਿੰਘ ਦੇ ਰਿਸ਼ਤੇਦਾਰੀ ਵਿੱਚ ਭਣਵਈਏ ਅਤੇ ਸੰਤ ਹਰਬੰਸ ਸਿੰਘ ਘੁੱਲਾ ਜੀ ਦੇ ਫੁੱਫੜ ਜੀ ਸਨ।

ਇਸ ਮੌਕੇ ਵੱਖ-ਵੱਖ ਸਾਹਿੱਤਕ, ਧਾਰਮਿਕ, ਸਮਾਜਿਕ ਅਤੇ ਸੱਭਿਆਚਾਰਕ ਸੰਸਥਾਵਾਂ ਵੱਲੋਂ ਦਰਜਨਾਂ ਸ਼ੋਕ ਮਤੇ ਪਹੁੰਚੇ ਜੋ ਸੰਗਤ ਦੀ ਹਾਜ਼ਰੀ ਵਿੱਚ ਪੜ੍ਹੇ ਗਏ। ਸਾਬਕਾ ਮੰਤਰੀ ਸ੍ਰ: ਸੁੱਚਾ ਸਿੰਘ ਛੋਟੇਪੁਰ, ਸੂਬਾ ਅਜੀਤ ਸਿੰਘ ਬਟਾਲਾ, ਇਕਬਾਲ ਸਿੰਘ ਜਲੰਧਰ, ਭੁਪਿੰਦਰ ਸਿੰਘ ਸੈਣੀ ਲੁਧਿਆਣਾ, ਸੰਤ ਨਿਸ਼ਾਨ ਸਿੰਘ ਚੱਕ ਬੜੋਏ (ਸਪੁੱਤਰ ਮਰਹੂਮ ਜੱਥੇਦਾਰ ਬੰਤਾ ਸਿੰਘ ਬੂੜੇਡੱਲਾ) ਅਤੇ ਕਵੀ ਚਰਨਜੀਤ ਸਿੰਘ ਚੰਨ ਲੁਧਿਆਣਾ ਨੇ ਸ: ਬੇਅੰਤ ਸਿੰਘ ਕੰਗ ਨੂੰ ਭਰਪੂਰ ਸ਼ਰਧਾਂਜਲੀਆਂ ਭੇਟ ਕੀਤੀਆਂ। ਸਟੇਜ ਦਾ ਸੰਚਾਲਨ ਸੂਬਾ ਬਲਵਿੰਦਰ ਸਿੰਘ ਚੱਕ ਯਕੂਬ ਨੇ ਬਾਖ਼ੂਬੀ ਨਿਭਾਇਆ।

ਜਾਰੀ ਕਰਤਾ: **ਜੋਗਿੰਦਰ ਸਿੰਘ ਕੰਗ**
ਪ੍ਰਧਾਨ: ਵਿਸ਼ਵ ਪੰਜਾਬੀ ਕਵੀ ਸਭਾ
ਸੰਪਰਕ: 9878503673

## ਇੰਗਲੈਂਡ ਵੱਸਦੇ ਸ਼੍ਰੋਮਣੀ ਗੀਤਕਾਰ ਚੰਨ ਜੰਡਿਆਲਵੀ ਦਾ ਨਵਾਂ ਗੀਤ ਸੰਗ੍ਰਹਿ ਪ੍ਰੋ ਗੁਰਭਜਨ ਸਿੰਘ ਗਿੱਲ ਤੇ ਸਾਥੀਆਂ ਵੱਲੋਂ ਲੋਕ ਅਰਪਣ

ਇੰਗਲੈਂਡ ਵੱਸਦੇ ਸ਼੍ਰੋਮਣੀ ਪੰਜਾਬੀ ਗੀਤਕਾਰ ਤਰਲੋਚਨ ਸਿੰਘ "ਚੰਨ ਜੰਡਿਆਲਵੀ" ਦਾ ਨਵਾਂ ਗੀਤ ਸੰਗ੍ਰਹਿ "ਪੰਜਾਬ ਹੈ ਪੰਜਾਬ" ਲੋਕ ਅਰਪਣ ਕਰਦਿਆਂ ਪੰਜਾਬੀ ਲੋਕ ਵਿਰਾਸਤ ਅਕਾਡਮੀ ਦੇ ਚੇਅਰਮੈਨ ਪ੍ਰੋ ਗੁਰਭਜਨ ਸਿੰਘ ਗਿੱਲ ਨੇ ਕਿਹਾ ਹੈ ਕਿ ਸਰਬ ਸ਼੍ਰੇਸ਼ਟ ਗੀਤਕਾਰ ਨੰਦ ਲਾਲ ਨੂਰਪੁਰੀ ਜੀ ਦੇ ਸ਼ਾਗਿਰਦ ਤੇ "ਮਧਾਣੀਆਂ , ਹਾਏ ਓ ਮੇਰੇ ਡਾਢਿਆ ਰੱਬਾ, ਕਿੰਨ੍ਹਾਂ ਜੰਮੀਆਂ ਕਿੰਨ੍ਹਾਂ ਨੇ ਲੈ ਜਾਣੀਆਂ" ਲਿਖਣ ਵਾਲੇ ਇੰਗਲੈਂਡ ਵਾਸੀ ਗੀਤਕਾਰ ਤਰਲੋਚਨ ਸਿੰਘ ਚੰਨ ਜੰਡਿਆਲਵੀ ਦੀ ਨਵਾਂ ਗੀਤ ਸੰਗ੍ਰਹਿ ਨਿਰੰਤਰਤਾ ਦੀ ਲੜੀ ਵਿੱਚ ਸੱਜਰਾ ਮਾਣਕ ਮੋਤੀ ਹੈ। ਇਸ ਤੋਂ ਪਹਿਲਾਂ ਉਹ ਪੰਜਾਬ ਦੇ ਗੀਤ, ਤੋਰ ਪੰਜਾਬਣ ਦੀ, ਤੇਰੀ ਮੇਰੀ ਇੱਕ ਜਿੰਦੜੀ, ਦਿਨ ਚੜ੍ਹਦੇ ਦੀ ਲਾਲੀ, ਸੱਪਣੀਆਂ ਵਰਗੀਆਂ, ਚਿੱਟਿਆਂ ਦੰਦਾਂ ਦਾ ਹਾਸਾ, ਰੂਹ ਪੰਜਾਬ ਦੀ, ਮੈਂ ਪੰਜਾਬਣ, ਨਾਨਕੀ ਨਸੀਬਾਂ ਵਾਲੜੀ, ਪੁੱਤ ਪੰਜਾਬ ਦੇ, ਆਨੰਦਪੁਰ ਰੰਗ ਬਰਸੇ, ਚੰਨ ਜੰਡਿਆਲਵੀ ਦੀਆਂ ਰਚਨਾਵਾਂ ਭਾਗ ਪਹਿਲਾ ਤੇ ਭਾਗ ਦੂਜਾ , ਪ੍ਰਾਣਾਂ ਤੋਂ ਪਿਆਰੀ ਸਿੱਖੀ, ਪੰਜਾਬੀ ਆਂ ਪੰਜਾਬੀ, ਰੂਹਾਂ ਨਸੀਬਾਂ ਵਾਲੀਆਂ, ਸਿੰਘ ਜੈਕਾਰੇ ਛੱਡਦੇ ਅਤੇ ਮਿੱਤਰਾਂ ਦਾ ਰੱਬ ਰਾਖਾ ਪਹਿਲਾਂ ਹੀ ਨਾਮਣਾ ਖੱਟ ਚੁਕੀਆਂ ਹਨ।

ਉਨ੍ਹਾਂ ਕਿਹਾ ਕਿ ਸੁਰਿੰਦਰ ਕੌਰ, ਪ੍ਰਕਾਸ਼ ਕੌਰ, ਚਾਂਦੀ ਰਾਮ, ਸ਼ੌਕਤ ਅਲੀ, ਜਗਮੋਹਨ ਕੌਰ ਤੇ ਮਲਕੀਤ ਸਿੰਘ ਗੋਲਡਨ ਸਟਾਰ ਤੋਂ ਇਲਾਵਾ ਲਗਪਗ 60 ਚੋਟੀ ਦੇ ਕਲਾਕਾਰ ਚੰਨ ਜੀ ਦੇ ਗੀਤ ਗਾ ਚੁਕੇ ਹਨ। ਜਗਮੋਹਨ ਕੌਰ ਦਾ ਗਾਇਆ ਚੰਨ ਜੀ ਦਾ ਗੀਤ "ਮੈਂ ਕੱਲ੍ਹੀ ਨਹੀਂ ਕਹਿੰਦੀ ਚੋਬਰਾ, ਦੁਨੀਆ ਸਾਰੀ ਕਹਿੰਦੀ, ਨੱਚਾਂ ਮੈਂ ਲੁਧਿਆਣੇ ਮੇਰੀ ਧਮਕ ਜਲੰਧਰ ਪੈਂਦੀ" ਤਾਂ ਲੋਕ ਗੀਤ ਦੇ ਪੱਧਰ ਤੇ ਪ੍ਰਵਾਨਤ ਹੈ।

ਉੱਘੇ ਲੋਕ ਗਾਇਕ ਤੇ ਗੀਤਕਾਰ ਪਾਲੀ ਦੇਤਵਾਲੀਆ ਨੇ ਕਿਹਾ ਕਿ ਚੰਨ ਜੰਡਿਆਲਵੀ ਜੀ ਵਰਤਮਾਨ ਗੀਤਕਾਰਾਂ ਦੇ ਰਾਹ ਦਿਸੇਰਾ ਗੀਤਕਾਰ ਹਨ, ਜਿੰਨ੍ਹਾਂ ਨੇ ਸਕੂਲ ਵਿੱਚ ਪੜ੍ਹਦਿਆਂ ਹੀ ਆਪਣੇ ਅਧਿਆਪਕ ਸ਼੍ਰੀ ਅਵਤਾਰ ਜੰਡਿਆਲਵੀ ਜੀ ਦੀ ਪ੍ਰੇਰਨਾ ਨਾਲ ਗੀਤਕਾਰੀ ਦਾ ਮਾਰਗ ਅਪਣਾਇਆ। ਉਹ ਦੋਆਬੇ ਦੇ ਮਸ਼ਹੂਰ ਪਿੰਡ ਜੰਡਿਆਲਾ ਤੋਂ ਤੁਰ ਕੇ ਇੰਗਲੈਂਡ ਪੁੱਜ ਕੇ ਵੀ ਆਪਣਾ ਪੰਜਾਬ ਨਾਲੋ ਨਾਲ ਲਈ ਫਿਰਦੇ ਹਨ। ਪਾਕਿਸਤਾਨ ਦੇ ਸਵਰਗੀ ਲੋਕ ਗਾਇਕ ਜਨਾਬ ਸ਼ੌਕਤ ਅਲੀ ਤੇ ਸ ਮਲਕੀਤ ਸਿੰਘ ਗੋਲਡਨ ਸਟਾਰ ਨੇ ਹਿੰਦ ਪਾਕਿ ਦੋਸਤੀ ਲਈ ਮਹੱਤਵਪੂਰਨ ਗੀਤ "ਵਾਘੇ ਦੀਏ ਸਰਹੱਦੇ, ਤੈਨੂੰ ਤੱਤੀ ਵਾ ਨਾ ਲੱਗੇ, ਲੱਗਣ ਫੁੱਲ ਗੁਲਾਬ ਦੇ। ਤੇਰੇ ਦੋਹੀਂ ਪਾਸੇ ਵੱਸਦੇ ਅੜੀਏ, ਪੁੱਤ ਪੰਜਾਬ ਦੇ" ਗਾ ਕੇ ਵਿਸ਼ਵ ਅਮਨ ਲਹਿਰ ਵਿੱਚ ਇਤਿਹਾਸਕ ਯੋਗਦਾਨ ਪਾਇਆ।

ਪੰਜਾਬੀ ਗੀਤਕਾਰ ਸਭਾ ਦੇ ਬਾਨੀ ਪ੍ਰਧਾਨ ਸਰਬਜੀਤ ਵਿਰਦੀ ਨੇ ਲੇਖਕ ਤੇ ਕਿਤਾਬ ਬਾਰੇ ਸੰਖੇਪ ਜਾਣਕਾਰੀ ਦਿੱਤੀ। ਉਨ੍ਹਾਂ ਕਿਹਾ ਕਿ ਇਸ ਸੰਗ੍ਰਹਿ ਵਿੱਚ ਚੰਨ ਜੀ ਦੇ ਸਾਹਿੱਤਕ, ਸਮਾਜਿਕ ਅਤੇ ਧਾਰਮਿਕ ਗੀਤ ਅਤੇ ਕਵਿਤਾਵਾਂ ਸ਼ਾਮਿਲ ਹਨ।

ਇਸ ਮੌਕੇ ਉੱਘੇ ਰੰਗ ਕਰਮੀ ਨਵਦੀਪ ਸਿੰਘ ਜੌੜਾ(ਲੱਕੀ) ਤੇ ਪੰਜਾਬ ਕਲਚਰਲ ਸੋਸਾਇਟੀ ਦੇ ਪ੍ਰਧਾਨ ਰਵਿੰਦਰ ਰੰਗੂਵਾਲ ਵੀ ਹਾਜ਼ਰ ਸਨ। ਰਵਿੰਦਰ ਰੰਗੂਵਾਲ ਨੇ ਬੋਲਦਿਆਂ ਕਿਹਾ ਕਿ ਚੰਨ ਜੰਡਿਆਲਵੀ ਜੀ ਨੇ ਸਾਰੀ ਉਮਰ ਮਿਆਰ ਤੋਂ ਹੇਠਾਂ ਡਿੱਗ ਕੇ ਕਦੇ ਕੋਈ ਗੀਤ ਨਹੀਂ ਲਿਖਿਆ, ਇਹ ਮਿਸਾਲੀ ਗੱਲ ਹੈ।

## ਪੰਜਾਬੀ ਸਾਹਿਤ ਸਭਾ ਭੈਣੀ ਸਾਹਿਬ ਦੀ ਮਹੀਨਾਵਾਰ ਮੀਟਿੰਗ ਹੋਈ

ਨੇਤਰ ਮੁੱਤੋ ਦੀ ਮਿੰਨ੍ਹੀ ਕਹਾਣੀ ( ਖੁਸ਼ੀ ) ਹਰਬੰਸ ਮਾਲਵਾ ਦਾ ਗੀਤ ( ਖ਼ਤ ਲਿਖਾਂ ) ਚਰਚਾ ਚ ਰਹੇ ਪੰਜਾਬੀ ਸਾਹਿਤ ਸਭਾ ਸ਼੍ਰੀ ਭੈਣੀ ਸਾਹਿਬ ਦੀ ਮਹੀਨਾਵਾਰ ਮੀਟਿੰਗ ਨਿਊ ਹਾਲ ਲਾਟੋ ਰੋਡ ਸ਼੍ਰੀ ਭੈਣੀ ਸਾਹਿਬ ਵਿਖੇ ਹੋਈ । ਜਿਸ ਵਿੱਚ ਲੇਖਕ ਹਰਬੰਸ ਸਿੰਘ ਰਾਏ ਦੇ ਘਰ ਪੋਤਰਾ ਹੋਣ ਦੀ ਖੁਸ਼ੀ ਵਿੱਚ ਹਾਜ਼ਰ ਸਾਹਿਤਕਾਰਾਂ ਵੱਲੋ ਉਹਨਾਂ ਨੂੰ ਵਧਾਈ ਦਿੱਤੀ ਗਈ । ਰਚਨਾਵਾਂ ਦੇ ਦੌਰ ਵਿੱਚ ਗੁਰਸੇਵਕ ਸਿੰਘ ਢਿੱਲੋਂ ਨੇ, ਗੁਲਜ਼ਾਰ ਤੋਂ ਪਹਿਲਾਂ (ਗ਼ਜ਼ਲ ) ਤਰਨਜੀਤ ਕੌਰ ਗਰੇਵਾਲ ਨੇ, ਸਾਈਂ ਮੀਆਂ ਮੀਰ ( ਕਵਿਤਾ ) ਬੀਬੀ ਸ਼ਿੰਦਰ ਕੌਰ ਦਿੱਲੀ ਨੇ ( ਕਵਿਤਾ ) ਸ਼੍ਰੀ ਜਸਵੀਰ ਸਿੰਘ ਝੱਜ ਨੇ, ( ਨੀ ਭੰਤੀ ਸਰਕਾਰੇ ) ( ਗੀਤ ) ਗੀਤਕਾਰ ਹਰਬੰਸ ਮਾਲਵਾ ਨੇ, ਖ਼ਤ ਲਿਖਾਂ ( ਗੀਤ ), ਹਜ਼ਾਰਾ ਸਿੰਘ ਮੰਡ ਨੇ, ਜ਼ੱਰਾਂ ਜ਼ੱਰਾਂ ਜ਼ਮੀਨ ਦਾ ਬੋਲ ਉੱਠਿਆ, ( ਕਵਿਤਾ ) ਜਗਵੀਰ ਸਿੰਘ ਵਿੱਕੀ ਨੇ, ਮਾਂ ਘਰ ਬੀਮਾਰ ਪਈ ( ਗੀਤ ) ਬਲਵੰਤ ਸਿੰਘ ਵਿਰਕ ਨੇ, ਲੋਕ ਤੱਥ ( ਕਵਿਤਾ ) ਹਰਬੰਸ ਸਿੰਘ ਸ਼ਾਨ ਬਗਲੀ ਨੇ, ਆਮ ਬਸ਼ਿੰਦੇ ਪਿੰਡਾਂ ਦੇ ( ਗੀਤ ) ਜਗਦੇਵ ਸਿੰਘ ਬਾਘਾ ਨੇ ਤੋਤਾ ਆਇਆ ( ਬਾਲ ਕਵਿਤਾ ) ਦਲਬੀਰ ਸਿੰਘ ਕਲੇਰ ਨੇ, ਜੀ ਭਰਕੇ ਜੀ ਬੰਦਿਆਂ (ਗੀਤ ) ਸੰਤ ਸਿੰਘ ਸੋਹਲ ਨੇ, ਕਾਰਜ ਆਵੇ ਰਾਸ ( ਦੋਹਿਰਾ ) ਗੀਤਕਾਰ ਕਰਨੈਲ ਸਿੰਘ ਸਿਵੀਆ ਨੇ, ਪਿਓ ਕੇਸਾਧਾਰੀ ( ਕਵਿਤਾ ) ਜਗਜੀਤ ਸਿੰਘ ਕਮਾਂਡੋ ਨੇ ਖੁਦ ਖੁਦਾ ਹੋ ਗਿਆ ( ਸ਼ਿਅਰ ) ਅਵਤਾਰ ਸਿੰਘ ਬੇਦੀ ਨੇ ਰੋਸਾ ( ਕਵਿਤਾ ) ਨੇਤਰ ਸਿੰਘ ਮੁੱਤੋ ਨੇ ਖੁਸ਼ੀ (ਮਿੰਨੀ ਕਹਾਣੀ ) ਆਦਿਕ ਰਚਨਾਵਾਂ ਪੇਸ਼ ਕੀਤੀਆਂ, ਪੜ੍ਹੀਆਂ ਸੁਣੀਆਂ ਰਚਨਾਵਾਂ ਤੇ ਗੀਤਕਾਰ ਹਰਬੰਸ ਮਾਲਵਾ, ਗੁਰਸੇਵਕ ਸਿੰਘ ਢਿੱਲੋ, ਸ਼੍ਰੀ ਜਸਵੀਰ ਝੱਜ, ਬਲਰਾਜ ਸਿੰਘ ਬਾਜਵਾ, ਤੇ ਹਾਜ਼ਰ ਸ਼ਾਇਰਾਂ ਨੇ ਰਲਕੇ ਉਸਾਰੂ ਵਿਚਾਰ ਚਰਚਾ ਕੀਤੀ। ਹੋਰਨਾਂ ਤੋਂ ਇਲਾਵਾਂ ਲਖਵੀਰ ਸਿੰਘ ਲੱਭਾ, ਗੀਤਕਾਰ ਹਰਬੰਸ ਸਿੰਘ ਰਾਏ, ਬਲਰਾਜ ਸਿੰਘ ਬਾਜਵਾ,ਸਤਵਿੰਦਰ ਸਿੰਘ,ਸੁਰਿੰਦਰ ਕੌਰ, ਮੱਲ ਸਿੰਘ ਮੱਲ,ਦਿਲਪ੍ਰੀਤ ਸਿੰਘ ਆਦਿ ਨੇ ਵੀ ਹਾਜ਼ਰੀ ਭਰੀ।

ਕਹਾਣੀਕਾਰ ਤਰਨ ਬੱਲ ਨੇ ਸਟੇਜ ਦੀ ਭੂਮਿਕਾਂ ਬਹੁਤ ਖੂਬਸੂਰਤ ਅੰਦਾਜ਼ ਵਿੱਚ ਨਿਭਾਈ। ਗੁਰਸੇਵਕ ਸਿੰਘ ਢਿੱਲੋਂ ਨੇ ਆਏ ਹੋਏ ਸਾਹਿਤਕਾਰਾਂ ਦਾ ਧੰਨਵਾਦ ਕੀਤਾ ।

P.O. Regd. No. PB/JL-016/2021-2023 **WARYAM** Ladowali Road, Jalandhar -144001
Regd. RNI No. 26453/75 Revised Date of Publication - 25-07-2023 Date of Posting : 28-07-2023
Total Pages = 52 **August-2023**

## ਸ੍ਰੀ ਸਤਿਗੁਰੂ ਉਦੈ ਸਿੰਘ ਜੀ ਦੇ ਹੁਕਮ ਮੁਤਾਬਿਕ ਨਾਮਧਾਰੀ ਸਿੱਖ ਸੇਵਕ ਹੜ੍ਹ ਵਾਲੇ ਇਲਾਕਿਆਂ ਵਿੱਚ ਜਾ ਕੇ ਰਸਦ ਅਤੇ ਪ੍ਰਸ਼ਾਦ ਵੰਡਣ ਦੀ ਸੇਵਾ ਕਰਦੇ ਹੋਏ।



















ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720

Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720